Registered No. L42.

੧ ੴ ਸ੍ਰੀ ਵਾਹਿ ਗੁਰੂ ਜੀ ਕੀ ਫਤੇ ਹੈ

# ਖ਼ਾਲਸਾ ਅਖ਼ਬਾਰ ਲਾਹੌਰ

ਕੁ: ੪੩੨ ਨ: Weekly ਸਪਤਾਹਕ ਪੱਤ੍ਰ Paper ਸਾਕਾ ੨੨੪

THE KHALSA AKHBAR, LAHORE

ਨੰ: ੧੪ No 14 | ਸਾਉਣ ਦੀ ੧੯ ਸੰ: ੧੯੫੮ ਬਿ:, ਅਗਸਤ ਦੀ ੨ ਸੰ: ੧੯੦੧ ਈ: ਨੂੰ ਛਪਿਆ | ਜਿ: ੯ Vo 9

Lahore, Friday, August 2, 1901

## ਲਾਹੌਰ ਦੀਆਂ ਖ਼ਬਰਾਂ

ਸ੍ਰੀ ਗੁਰੂ ਸਿੰਘ ਸਭਾ ਦਾ ਹਫ਼ਤੇਵਾਰ ਜੋੜ ਮੇਲ ਜਲਸਾ ਅਸਥਾਨ ਸ੍ਰੀ ਗੁਰੂ ਰਾਮ ਦਾਸ ਜੀ ਦੇ ਹੋਇਆ ॥

ਪਿਛਲੇ ਸ਼ੁੱਕ੍ਰਵਾਰ ਜੋ ਮੀਂਹ ਪਿਆ ਸੀ ਉਸ ਨਾਲ ਬਹੁਤ ਮਕਾਨ ਢਹ ਪਏ ॥

ਸਭਾਂ ਵਿਚ ਇਕ ਮਕਾਨ ਡਿਗਾ ਜਿਸਦੇ ਹੇਠ ੭ ਆਦਮੀ ਆਏ, ੪ ਜੀਂਦੇ ਬਚੇ ਅਤੇ ੩ ਮਰ ਗਏ ॥

ਇਕ ਹੋਰ ਮਕਾਨ ਹੇਠ ਤਿੰਨ ਆਦਮੀ ਆਏ ਜਿਨ੍ਹਾਂ ਵਿਚੋਂ ਇਕ ਮਰ ਗਿਆ ॥

ਛਨਿੱਛਰ ਅਤੇ ਐਤਵਾਰ ਨੂੰ ਲਾਹੌਰ ਵਿਚ ਫੇਰ ਮਕੜੀ ਆਈ ॥

ਕਾਲਜਾਂ ਵਿਚ ਛੁੱਟੀਆਂ ਹੋ ਗਈਆਂ ਹਨ ॥

ਇਕ ਮਕਾਨ ਡਿਗਕੇ ਦੂਸਰੇ ਮਕਾਨ ਪਰ ਜਾ ਪਿਆ ਜਿਸ ਵਿਚ ਤਿੰਨ ਗਊਆਂ ਅਤੇ ਇਕ ਭੈਂਸ ਸੀ, ਗਊਆਂ ਤਿੰਨੇ ਹੇਠ ਆਕੇ ਮਰ ਗਈਆਂ ਅਰ ਭੈਂਸ ਬਚ ਰਹੀ ਪਰ ਸੱਟਾਂ ਸਖ਼ਤ ਲੱਗੀਆਂ ਇਹ ਮੈਂਹ ਸੂਣ ਵਾਲੀ ਸੀ ॥

ਲਾਹੌਰ ਵਿਚ ਗਰਮੀ ਫੇਰ ਜ਼ੋਰ ਨਾਲ ਪੈਣੀ ਆਰੰਭ ਹੋ ਗਈ ਹੈ ॥

ਲੋਕਾਂ ਨੇ ਗੱਪ ਉਡਾਈ ਹੈ ਕਿ ੧ ਅਗਸਤ ਤੋਂ ਇੱਕ ਹਫ਼ਤੇ ਦਾ ਰੇਲ ਦਾ ਭਾੜਾ ਐਨਾਂ ਘੱਟ ਹੋ ਜਾਣਾ ਹੈ ਕਿ ਗੰਗਾ ਜੀ ਦੇ ੩) ਆਨੇ ਲੱਗਨ ਗੇ ॥

## ਜੰਗੀ ਖ਼ਬਰਾਂ

੨੭ ਜੌਲਾਈ ਨੂੰ ਖ਼ਬਰ ਆਈ ਕਿ ਸਰਕਾਰੀ ਰਸਾਲੇ ਦਾ ਹਿੱਸਾ ਫ਼ਰੇਜ਼ਰ ਸਫ਼ੋਰਡ ਪਰ ਕਾਬਜ਼ ਸੀ ਜਿਸ ਪਰ ਬੋਇਰਾਂ ਦੀ ਭਾਰੀ ਫ਼ੌਜ ਗਾਲਬ ਆਈ ॥

੨੮ ਜੌਲਾਈ ਨੂੰ ਖ਼ਬਰ ਆਈ ਕਿ ਬ੍ਰਿਟਿਸ਼ ਵਾਰ ਆਫ਼ਿਸ ਨੇ ਲਫ਼ਟੈਂਟ ਹਰਨ ਅਰ ੬ ਸਿਪਾਹੀਆਂ ਦੇ ਹਲਫ਼ੀਆ ਬਿਆਨ ਛਪਵਾਏ ਜਿਨ੍ਹਾਂ ਤੇ ਸਿੱਧ ਹੋ ਗਿਆ ਕਿ ਵਲਕਫੌਂਟੇਨ ਦੇ ਜੰਗ ਦੇ ਪਿਛੋਂ ਬੋਇਰਾਂ ਨੇ ਸਰਕਾਰੀ ਜ਼ਖ਼ਮੀਆਂ ਨੂੰ ਕਤਲ ਕੀਤਾ ਸੀ ॥

੨੯ ਜੁਲਾਈ ਨੂੰ ਬ੍ਰਿਟਿਸ਼ ਇਸਲਾਸ ਪਾਰਲੀਮਿੰਟ ਵਿੱਚ ਲਾਰਡ ਕਰੇਨਬੋਰਨ ਨੇ ਫਿਰ ਕਿਹਾ ਕਿ ਸ਼ੰਘਾਈ ਵਿੱਚ ਅਜਨਬੀ ਫ਼ੌਜਾਂ ਆਰਜ਼ੀ ਹਨ ॥

੨੯ ਜੌਲਾਈ ਨੂੰ ਲੰਡਨ ਤੇ ਖ਼ਬਰ ਆਈ ਕਿ ਬਿਸ਼ਪ ਆਫ਼ ਡਰਹਮ ਇਸ ਸੰਸਾਰ ਤੇ ਕੂਚ ਕਰ ਗਏ ॥

੨੮ ਜੌਲਾਈ ਨੂੰ ਮੁਹਿੰਮ ਸੋਮਾਲੀਲੈਂਡ ਦੇ ਮੁਤਅੱਲਕ ਖ਼ਬਰ ਆਈ ਕਿ ੧੭ ਨੂੰ ਦੀਵਾਨਾਂ ਮੁੱਲਾਂ ਨੇ ਕਰੜੀ ਹਾਰ ਖਾਧੀ, ਮੁੱਲਾਂ ਦੇ ਇਸ ਆਖੀਰੀ ਮੁਕਾਬਲੇ ਵਿਚ ੭੦ ਕਤਲ ਹੋਏ, ਸਰਕਾਰੀ ੧੨ ਕਤਲ ੨੧ ਜ਼ਖ਼ਮੀ ਮੁੱਲਾਂ ਨੱਸ ਗਿਆ ਲੜਾਈ ਖ਼ਤਮ ਹੋਈ ॥

੨੯ ਜੁਲਾਈ ਨੂੰ ਖ਼ਬਰ ਆਈ ਲਾਰਡ ਸਟਾਨਲੀ ਨੇ ਦੱਸਿਆ ਕਿ ਬੋਇਰ ਕੈਦ ਕੀਤੇ ਗਏ ਹਨ ਅਰ ਜੋ ਮਾਤਹਤ ਹਨ ਉਹ ਕਿੰਨੇ ਹਨ ਉਨ੍ਹਾਂ ਦੀ ਕੱਠੀ ਤੈਹਦਾਦ ੪੨ ਹਜ਼ਾਰ ਪ੍ਰਗਟ ਕੀਤੀ ਗਈ ਹੈ, ਮੈਦਾਨ ਜੰਗ ਵਿਚ ਹੁਣ ਦਸ ਹਜ਼ਾਰ ਤੋਂ ਜ਼ਿਆਦਾ ਨਹੀਂ ਹਨ ॥

੨੯ ਨੂੰ ਖ਼ਬਰ ਆਈ ਕਿ ਮਿਸਟਰ ਬਾਰਟਨ ਵਜ਼ੀਰ ਆਜ਼ਮ ਅਸਟ੍ਰੇਲੀਆ ਨੇ ਓਥੇ ਦੀ ਪਾਰਲੀਮਿੰਟ ਵਿਚ ਦਾਖਲੇ ਮੁਲਕ ਦੀ ਬਾਬਤ ਮਸੌਦਾ ਪੇਸ਼ ਕੀਤਾ, ਇਸ ਵਿੱਚ ਕਰੜੀ ਬੰਦਸ਼ਾਂ ਤੇ ਬਿਨਾਂ ਹੋਰਨਾਂ ਦੀ ਤਾਲੀਮ ਦਾ ਮਿਆਰ ਭੀ ਕਾਇਮ ਕੀਤਾ ਹੈ ਕਿ ਐਸੇ ਕੌਣ ਦਾਖਲ ਨ ਹੋਸਕਨ। ਇਹ ਬੰਦਸ਼ਾਂ ਖਾਸ ਕਰ ਏਸ਼ਿਆਈ ਲੋਕਾਂ ਦੇ ਵਿਰੁੱਧ ਹਨ ਮਗਰ ਸ਼ਾਹੀ ਗਵਰਨਮਿੰਟ ਇਸ ਨੂੰ ਨਹੀਂ ਮੰਨਦੀ ॥

## ਐਡੀਟੋਰੀਅਲ ਨੋਟ

ਪਿਆਰੇ ਸੱਜਣਾ ਅਤੇ ਪਾਠਕਾਂ ਪ੍ਰਤਿ ਵਿੱਦਤ ਹੋਵੇ ਜੋ ਮੈਂ ਪਿਛਲੇ ਅਗਸਤ ਤੋਂ ਬੀਮਾਰ ਚਲਿਆ ਆਉਂਦਾ ਹਾਂ ਪਰੰਤੂ ਕੌਮੀ ਖਾਲਸਾ ਅਖਬਾਰ ਦੇ ਕੰਮ ਨੂੰ ਚਲਾਉਂਦਾ ਰਿਹਾ ਜੋ ਕੁਝ ਮੈਥੋਂ ਪੰਥ ਦੀ ਸੇਵਾ ਹੋਈ ਸੋ ਤਨ ਅਰ ਮਨ ਤੇ ਦਾਸ ਨੇ ਕੀਤੀ ਪਰੰਤੂ ਮੈਂ ਸ਼ੋਕ ਨਾਲ ਪ੍ਰਗਟ ਕਰਦਾ ਹਾਂ ਕਿ ਅੱਜ ਕੱਲ ਮੇਰਾ ਸਰੀਰ ਬਿਲਕੁਲ ਰਹ ਚੁੱਕਿਆ ਹੈ, ਜਿਸ ਤੋਂ ਮੈਂ ਐਤਕੀ ਦਾ ਅਖਬਾਰ ਨਹੀਂ ਲਿਖ ਸਕਿਆ। ਬੀਮਾਰੀ ਤਾਪ, ਕਲੇਜੇ ਦਾ ਦਰਦ, ਜਿਗਰ ਦਾ ਵਧ ਜਾਣਾ ਹੈ। ਇਨ੍ਹਾਂ ਬੀਮਾਰੀਆਂ ਨੇ ਮੇਰਾ ਸਰੀਰ ਅਤਯੰਤ ਕਮਜ਼ੋਰ ਕਰ ਦਿੱਤਾ ਹੈ ਜਿਸ ਤੇ ਮੈਂ ਉੱਠਕੇ ਬੈਠ ਭੀ ਨਹੀਂ ਸਕਦਾ ਪਰੰਤੂ ਇੱਕ ਅੱਛੇ ਲਾਇਕ ਹਕੀਮ ਦਾ ਇਲਾਜ ਸ਼ੁਰੂ ਹੈ ਜਿਸਤੇ ਤਸੱਲੀ ਹੈ ਜੋ ਅਕਾਲ ਪੁਰਖ ਦੀ ਕ੍ਰਿਪਾ ਨਾਲ ਕੁਛ ਦਿਨਾਂ ਤਾਈਂ ਆਰਾਮ ਹੋ ਜਾਵੇਗਾ। ਇਸ ਵਾਸਤੇ ਮੈਂ ਆਪ ਸਾਹਿਬਾਂ ਅੱਗੇ ਬੜੀ ਨਿੰਮ੍ਰਤਾ ਨਾਲ ਪ੍ਰਾਰਥਨਾ ਕਰਦਾ ਹਾਂ ਕਿ ਆਪ ਮੈਨੂੰ ਲਾਚਾਰੀ ਦੇ ਸਬਬ ਖਿਮਾਂ ਕਰੋਗੇ। ਐਤਕੀ ਦਾ ਪਰਚਾ ਸਬ-ਐਡੀਟਰ ਸਾਡੇ ਸੰਤ ਜਵਾਲਾ ਸਿੰਘ ਜੀ ਵਿਰਕਤ ਨੇ ਲਿਖਿਆ ਹੈ, ਅੱਗੇ ਜੋ ਗੁਰੂ ਨੂੰ ਮਨਜ਼ੂਰ ਹੋਵੇਗਾ॥

---

ਭਾਈ ਗੁਰਦਿੱਤ ਸਿੰਘ ਜੀ ਫਰਰੁਖਾਬਾਦ ਤੋਂ ਲਿਖਦੇ ਹਨ ਕਿ ਜਦੋਂ ਕੋਈ ਸਿੰਘ ਗੁਰ ਮ੍ਰਯਾਦਾ ਅਨੁਸਾਰ ਜਨਮ ਅਥਵਾ ਵਿਵਾਹ ਦੀ ਰੀਤੀ ਕਰਦਾ ਹੈ ਤਾਂ ਅਕਸਰ ਦੇਖਿਆ ਗਿਆ ਹੈ ਕਿ ਸਿੰਘ ਉਸ ਕਾਰਜ ਵਿੱਚ ਸ਼ਾਮਲ ਹੋਕੇ ਉਸ ਪ੍ਰੇਮੀ ਦੇ ਹੌਸਲੇ ਨੂੰ ਨਹੀਂ ਵਧਾਉਂਦੇ। ਬਹੁਤਿਆਂ ਦਾ ਤਾਂ ਇਹ ਖਯਾਲ ਹੁੰਦਾ ਹੈ ਜੋ ਇਹ ਸਾਡੀ ਜ਼ਾਤ ਅਤੇ ਬ੍ਰਾਦਰੀ ਦਾ ਨਹੀਂ ਹੈ ਸਾਨੂੰ ਕੀ ਜ਼ਰੂਰਤ ਹੈ ਕਿ ਅਸੀਂ ਉਸਦੇ ਘਰ ਜਾਈਏ, ਪਰੰਤੂ ਇਸੇ ਸ਼ੰਕਾ ਦੇ ਨਿਵਰਤ ਕਰਨੇ ਵਾਸਤੇ ਸ੍ਰੀ ਦਸਮ ਗੁਰੂ ਜੀ ਨੇ "ਚਾਰ ਵਰਨ ਕੇ ਏਕੋ ਭਾਈ" ਕਹਿਕੇ ਇੱਕ ਜ਼ਾਤ ਅਤੇ ਪਾਤ ਬਣਾਇਆ ਸੀ ਕਿ ਇਕ ਦੂਜੇ ਦੇ ਮਦਦਗਾਰ ਬਣੇ ਰਹਣ। ਅਸੀਂ ਆਸ਼ਾ ਰਖਦੇ ਹਾਂ ਕਿ ਖਾਲਸਾ ਜੀ ਹੁਣ ਮਹਾਰਾਜ ਜੀ ਦੇ ਹੁਕਮਾਂ ਪਰ ਚਲਣਗੇ ਅਰ ਸਾਰੇ ਸਿੰਘਾਂ ਨੂੰ ਆਪਣਾ ਭਰਾ ਜਾਣਕੇ ਹਰ ਕੰਮ ਵਿੱਚ ਮਦਦ ਦੇਣਗੇ॥

---

੨੯ ਜੁਲਾਈ ਸੋਮਵਾਰ ਦੀ ਸ਼ਾਮ ਨੂੰ ਭਾਈ ਗਿਆਨ ਸਿੰਘ ਜੀ ਆਰੇ ਵਾਲੇ ਲਾਹੌਰ ਦੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਿਆ ਜੋ ਉਨ੍ਹਾਂ ਨੇ ਆਪਣੇ ਭਤੀਜੇ ਦੀ ਦੂਸਰੇ ਵਰਸ ਦੀ ਵਰ੍ਹੇ ਗੰਢ ਪਰ ਪਾਯਾ ਸੀ। ਪਹਲੇ ਭਾਈ ਅਮੀਰ ਸਿੰਘ, ਪ੍ਰਤਾਪ ਸਿੰਘ ਜੀ ਰਾਗੀਆਂ ਨੇ ਕੀਰਤਨ ਕੀਤਾ ਫੇਰ ਸਿੰਘਾਂ ਨੇ ਜੋਟੀਆਂ ਦੇ ਸ਼ਬਦ ਪੜ੍ਹੇ। ਇਸ ਤੋਂ ਪਿਛੋਂ ਸੰਤ ਜਵਾਲਾ ਸਿੰਘ ਜੀ ਵਿਰਕਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕੀਤੀ ਜਿਸਤੋਂ ਉਪਰੰਤ ਭਾਈ ਗਯਾਨ ਸਿੰਘ ਜੀ ਨੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਯਾ ਅਤੇ ਭੁਜੰਗੀ ਸਿੰਘ ਦੀ ਦੀਰਘ ਆਯੂ ਵਾਸਤੇ ਇੱਕ ਸਿੰਘ ਨੇ ਅਰਦਾਸਾ ਸੋਧਿਆ। ਇਸ ਸਮੇਂ ਪਰ ਭਾਈ ਗਿਆਨ ਸਿੰਘ ਜੀ ਨੇ ੩੧) ਰੁਪੱਏ ਧਰਮ ਕਾਰਜਾਂ ਪਰ ਅਰਦਾਸ ਕਰਾਏ ਅਰ ਇਕ ਕਿਤਾ ਗੁਰਮੁਖੀ ਦੀ ਮੁਹਾਰਨੀ ਦਾ ਰੰਗਦਾਰ ਛਪਿਆ ਹੋਯਾ ਆਪਣੇ ਭਤੀਜੇ ਦੇ ਦੂਸਰੇ ਵਰ੍ਹੇ ਦੀ ਵਰ੍ਹੇ ਗੰਢ ਦੀ ਯਾਦਗਾਰ ਪਰ ਸੰਗਤ ਦੀ ਭੇਟਾ ਕੀਤਾ, ਫੇਰ ਸ਼ਬਦ ਕੀਰਤਨ ਅਤੇ ਕੜਾਹ ਪ੍ਰਸ਼ਾਦ ਵਰਤਾਕੇ ੧੧ ਬਜੇ ਰਾਤ ਨੂੰ ਸੰਗਤ ਆਪੋ ਆਪਣੇ ਘਰਾਂ ਨੂੰ ਗਈ॥

---

ਸਾਡੇ ਦੇਸ ਦੇ ਲੋਕ ਜਿਤਨਾ ਪੁੰਨ ਯਾ ਦਾਨ ਕਰਦੇ ਹਨ ਇਤਨੀ ਪੁੰਨ ਯਾ ਦਾਨ ਦੀ ਹੋਰ ਕਿਸੇ ਮੁਲਕ ਵਿੱਚ ਸ਼ਾਇਦ ਹੀ ਰਸਮ ਹੋਵੇਗੀ, ਪਰੰਤੂ ਹੋਰ ਮੁਲਕਾਂ ਦੇ ਲੋਗ ਦਾਨ ਤੇ ਬਹੁਤ ਸਾਰਾ ਨਫਾ ਉਠਾਉਂਦੇ ਹਨ, ਅਰ ਸਾਡੇ ਦੇਸ ਦੇ ਲੋਕਾਂ ਨੇ ਦਾਨ ਨੂੰ ਅਜੇਹਾ ਖਰਾਬ ਢੰਗ ਪਰ ਲਾਉਣਾ ਆਰੰਭ ਕੀਤਾ ਹੋਯਾ ਹੈ ਕਿ ਕੁਛ ਭੀ ਇਸ ਦਾ ਫਲ ਅੱਜ ਤਾਈਂ ਦੇਖਣ ਵਿਚ ਨਹੀਂ ਆਉਂਦਾ। ਯੂਰਪ ਵਿੱਚ ਇਸ ਦਾਨ ਨਾਲ ਗਰੀਬ ਖਾਨੇ, ਹਸਪਤਾਲ, ਕਾਲਜ ਅਤੇ ਗਿਰਜੇ ਬਨੇ ਹੋਏ ਹਨ, ਜਿਨ੍ਹਾਂ ਦੁਵਾਰਾ ਸੰਸਾਰਕ ਅਤੇ ਪਰਮਾਰਥਕ ਫੈਦੇ ਉਠਾਉਂਦੇ ਹਨ, ਅਰ ਉਸੇ ਦਾਨ ਦੇ ਪ੍ਰਤਾਪ ਨਾਲ ਹਰ ਇੱਕ ਮੁਲਕ ਵਿੱਚ ਪਾਦਰੀ ਫਿਰਕੇ ਧਰਮ ਉਪਦੇਸ਼ ਕਰਦੇ ਅਰ ਲੋਕਾਂ ਨੂੰ ਹਰ ਜ਼ਬਾਨ ਵਿੱਚ ਬਾਈਬਲ ਦੇ ਤਰਜਮੇ ਕਰਕੇ ਪੜ੍ਹਨ ਵਾਸਤੇ ਦੇਂਦੇ ਹਨ ਜਿਨ੍ਹਾਂ ਦੀ ਕੀਮਤ ਭੀ ਇੱਕ ਯਾ ਦੋ ਪੈਸੇ ਹੀ ਰਖਦੇ ਹਨ, ਪਰੰਤੂ ਸਾਡੇ ਦੇਸ ਦੇ ਪੁੰਨ ਨਾਲ ਸਿਵਾਏ ਇਸ ਦੇ ਕਿ ਮੁਫਤ ਖੋਰੇ ਲੋਕ ਧਨ ਸੰਗ੍ਰਹ ਕਰਕੇ ਆਪਣਾ ਆਨੰਦ ਉਠਾਉਣ ਹੋਰ ਕੁਛ ਨਹੀਂ ਬਣਦਾ, ਕੇਹਾ ਅੱਛਾ ਹੋਵੇ ਜੋ ਸਾਡੇ ਦੇਸੀ ਭਾਈ ਭੀ ਦਾਨ ਨੂੰ ਆਮ ਫਾਇਦੇ ਦੇ ਵਾਸਤੇ ਖਰਚ ਕੀਤਾ ਕਰਨ ਜਿਸ ਤੇ ਅਨੇਕਾਂ ਤਰ੍ਹਾਂ ਦੇ ਫਾਇਦੇ ਹੋਣ ਤੇ ਬਿਨਾ ਧਾਰਮਕ ਉੱਨਤੀ ਭੀ ਸੁਖੈਨ ਹੋ ਸਕਦੀ ਹੈ॥

---

ਭਾਈ ਅਤਰ ਸਿੰਘ ਜੀ ਆਨਰੇਰੀ ਉਪਦੇਸ਼ਕ ਜ਼ਿਲੇ ਅੰਮ੍ਰਿਤਸਰ ਜੀ ਪਿੰਡ ਕਲੇਰਾਂ ਤੋਂ ਲਿਖਦੇ ਹਨ ਕਿ ਕਈ ਸਿੱਖ ਲੋਗ ਗੁਰੂ ਸਾਹਿਬ ਤੋਂ ਬੇਮੁਖ ਹੋਕੇ ਹੋਰ ਔਗਣਾ ਦੇ ਨਾਲ ਭੰਗ ਅਤੇ ਦਾਰੂ ਦੀ ਬਿਅਦਬੀ ਜ਼ਿਆਦਾ ਕਰਦੇ ਹਨ। ਇਸਦਾ ਕਾਰਣ ਇਹੋ ਹੈ ਕਿ ਸਾਰੇ ਪੰਜਾਬ ਵਿੱਚ ਉਪਦੇਸ਼ਕ ਘਟ ਹਨ, ਜੋ ਕੋਈ ਹਨ ਭੀ ਤਾਂ ਬੀਮਾਰੀ ਉਨੇ ਹੋਏ ਬੀਮਾਰ ਵਾਂਙੂ ਅਜੇਹੇ ਲਾਲਚੀ ਹਨ ਕਿ ਕਦੇ ਤ੍ਰਿਪਤ ਨਹੀਂ ਹੁੰਦੇ, ਪਰੰਤੂ ਇਸ ਨੂੰ ਦੇਖਕੇ ਅਸਾਂ ਆਪ ਮੁਲਕ ਵਿਚ ਫਿਰਕੇ ਧਰਮ ਅਰਥ ਉਪਦੇਸ਼ ਕਰਨਾ ਆਰੰਭ ਕੀਤਾ ਹੈ, ਹਰ ਇੱਕ ਪਿੰਡ ਵਿੱਚ ਜਾਕੇ ਨਕਲੀ ਸਿੱਖ ਪ੍ਰਬੋਧ, ਸੁਲਤਾਨ ਪੁਆੜਾ, ਅਤੇ ਧਰਮ ਦਰਪਨ ਆਦਿਕ ਪੁਸਤਕ ਸੁਨਾਉਂਦੇ ਹਾਂ। ਹੁਣ ਥੋੜੇ ਦਿਨ ਹੋਏ ਹਨ ਜਦੋਂ ਅਸੀਂ ਕਲੇਰਾਂ ਵਿੱਚ ਆਏ ਤਾਂ ਏਥੇ ਅਸੀਂ ਲੋਕਾਂ ਨੂੰ ਧਰਮ ਉਪਦੇਸ਼ ਕਰਨੇ ਆਰੰਭ ਕੀਤੇ ਅਰ ਉਪਰੋਕਤ ਪੁਸਤਕਾਂ ਲੋਕਾਂ ਨੂੰ ਸੁਣਾਈਆਂ ਜਿਸ ਦਾ ਇਹ ਫਲ ਹੋਯਾ ਕਿ ਕਈਆਂ ਸੁਲਤਾਨੀਆਂ ਨੇ ਸੁਲਤਾਨ ਪੁਆੜਾ ਸੁਨਕੇ ਸੁਲਤਾਨ ਨੂੰ ਮੰਨਣਾ ਛੱਡ ਕੇ ਸ੍ਰੀ ਗੁਰੂ ਕਲਗੀ ਧਰ ਜੀ ਦਾ ਅੰਮ੍ਰਿਤ ਛਕ ਕੇ ਤਯਾਰ ਬਰ ਤਯਾਰ ਸਿੰਘ ਸਜ ਗਏ। ਇਸੇ ਤਰ੍ਹਾਂ ਹੋਰ ਭੀ ਕਈ ਸਿੰਘ ਤਯਾਰ ਬਰ ਤਯਾਰ ਹੋ ਰਹੇ ਹਨ। ਵਿਚਾਰਨ ਤੋਂ ਮਾਲੂਮ ਹੋਯਾ ਹੈ ਕਿ ਕੁਰੀਤੀਆਂ ਦੇ ਹੋਣੇ ਦਾ ਕਾਰਨ ਉਪਦੇਸ਼ਕਾਂ ਦਾ ਨਾ ਹੋਣਾ ਹੀ ਹੈ। ਆਸ਼ਾ ਹੈ ਹੋਰ ਉਪਦੇਸ਼ਕ ਭੀ ਕਦੇ ਕਦੇ ਇਸ ਦੇਸ ਵਿੱਚ ਆਕੇ ਭੁੱਲੇ ਹੋਏ ਲੋਕਾਂ ਨੂੰ ਗੁਰਮਤ ਦੱਸਕੇ ਉਸ ਪਰ ਚਲਾਉਣ ਦਾ ਯਤਨ ਕਰਨ ਗੇ॥

---

ਮੈਨੇਜਰ ਖਾਲਸਾ ਹਾਈ ਸਕੂਲ ਲਾਹੌਰ ਨੂੰ ਇੱਕ ਗਿਆਨੀ ਅਤੇ ਇੱਕ ਬੀ. ਏ. ਪਾਸ ਜੋ ਗੁਰਮੁਖੀ ਅਤੇ ਧਾਰਮਕ ਵਿੱਦਯਾ ਤੋਂ ਚੰਗੀ ਤਰ੍ਹਾਂ ਵਾਕਫ ਹੋਵੇ ਖਾਲਸਾ ਹਾਈ ਸਕੂਲ ਲਾਹੌਰ ਦੇ ਲਈ ਲੋੜ ਹੈ। ਤਨਖਾਹ ੧੦) ਤੋਂ ੨੦) ਤਕ ਅਤੇ ੨੫) ਤੋਂ ੪੦) ਤਕ ਹੈ। ਦਰਖਾਸਤਾਂ ੨੦ ਅਗਸਤ ਤੋਂ ਪਹਿਲੇ ਆਉਣ॥

ਖਾਲਸਾ ਅਖਬਾਰ

ਸਾਵਣ ਦੀ ੧੯ ਸੰ: ੪੩੨ ਨਾ:

# ਜਗਤ ਗੁਰੂ ਗੁਰ ਨਾਨਕ ਦੇਵ

ਜਦ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਦੇ ਹਾਂ ਤਾਂ ਉਸ ਵਿੱਚ ਅਕਾਲ ਪੁਰਖ ਦਾ ਇਹ ਵਾਕ ਪਾਉਂਦੇ ਹਾਂ ਕਿ "ਜਗਤ ਗੁਰੂ ਗੁਰ ਨਾਨਕ ਦੇਵ" ਪਰੰਤੂ ਅਸਾਂ ਨੇ ਇਹ ਕਦੇ ਨਹੀਂ ਵਿਚਾਰਿਆ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਕਿਕੁਰ ਜਗਤ ਗੁਰੂ ਹਨ, ਅਰ ਉਹ ਕੇਹੜੇ ਲਖਜਣ ਹਨ ਜੋ ਉਨ੍ਹਾਂ ਵਿੱਚ ਪਹਿਲੇ ਅਵਤਾਰਾਂ, ਨਬੀਆਂ ਅਤੇ ਪੈਗੰਬਰਾਂ ਨਾਲੋਂ ਵੱਖਰੇ ਹਨ, ਅਰ ਜਗਤ ਗੁਰੂ ਹੋਣ ਦਾ ਸਬੂਤ ਦਿੰਦੇ ਹਨ। ਜਦੋਂ ਅਸੀਂ ਵਿਚਾਰ ਕੇ ਦੇਖਦੇ ਹਾਂ ਤਾਂ ਉਨ੍ਹਾਂ ਵਿੱਚ ਇਹ ਗੁਣ ਪਹਿਲੇ ਅਵਤਾਰਾਂ, ਨਬੀਆਂ, ਪੈਗੰਬਰਾਂ ਅਤੇ ਪਰਮੇਸ਼ਰ ਦੇ ਮੁਕੱਰਬ ਕਹਾਉਨ ਵਾਲਿਆਂ ਨਾਲੋਂ ਵਧਕੇ ਪਾਉਂਦੇ ਹਾਂ ਜੋ ਅੱਜ ਤਾਈਂ ਕਿਸੇ ਮਹਾਤਮਾ ਵਿਚ ਨਹੀਂ ਦੇਖੇ ਗਏ॥

ਪਹਿਲਾ ਇਹ ਹੈ ਕਿ ਅੱਜ ਤਾਈਂ ਜਿਤਨੇ ਮਹਾਤਮਾਂ ਮੁਖਤਲਿਫ ਮਜ਼ਹਬਾਂ ਵਿਚ ਹੋ ਗੁਜ਼ਰੇ ਹਨ ਉਨ੍ਹਾਂ ਨੂੰ ਇੱਕ ੨ ਫਿਰਕੇ ਯਾ ਮਜ਼ਹਬ ਵਾਲਿਆਂ ਨੇ ਆਪਣਾ ਅਵਤਾਰ ਅਥਵਾ ਨਬੀ ਮੰਨਿਆ ਹੈ, ਇਸ ਤੋਂ ਬਿਨਾ ਦੂਸਰੇ ਫਿਰਕੇ ਵਾਲੇ ਹਮੇਸ਼ਾਂ ਉਸ ਪਾਸੋਂ ਨਫਰਤ ਅਰ ਘਿਣਾ ਕਰਦੇ ਰਹੇ ਹਨ ਸਾਰੇ ਮਜ਼ਹਬਾਂ ਵਾਲਿਆਂ ਨੇ ਕਿਸੇ ਨੂੰ ਭੀ ਅੱਛਾ ਨਹੀਂ ਜਾਤਾ ਜਿਸ ਦਾ ਕੁਛਕੁ ਨਮੂਨਾ ਅਸੀਂ ਪਾਠਕਾਂ ਅੱਗੇ ਪੇਸ਼ ਕਰਦੇ ਹਾਂ॥

ਸਭ ਤੋਂ ਪਹਿਲੇ ਹਿੰਦੂ ਮਜ਼ਹਬ ਵੱਲ ਦੇਖੋਗੇ ਤਾਂ ਕਿਆ ਪਾਓਗੇ ਕਿ ਇਨ੍ਹਾਂ ਦੇ ਅਵਤਾਰ ਅਰ ਮਜ਼ਹਬ ਦੇ ਚਲਾਉਣ ਵਾਲੇ ਅਨੇਕਾਂ ਹੋਏ ਹਨ, ਜਿਨ੍ਹਾਂ ਨੂੰ ਹਿੰਦੂ ਸਾਰੇ ਨਹੀਂ ਮੰਨਦੇ ਕਿੰਤੂ ਖਾਸ ੨ ਫਿਰਕੇ ਵਾਲੇ ਖਾਸ ੨ ਮਹਾਤਮਾਂ ਨੂੰ ਮੰਨਦੇ ਹਨ, ਜੈਸੇ ਰਾਮ ਚੰਦ੍ਰ ਦੇ ਭਗਤ ਬੈਰਾਗੀ ਸ਼ਿਵਾਂ ਦੇ ਉਪਾਸਕਾਂ ਨੂੰ ਬੁਰਾ ਜਾਨਕੇ ਉਨ੍ਹਾਂ ਪਾਸੋਂ ਘਿਣਾ ਕਰਦੇ ਹਨ ਅਰ ਅਕਸਰ ਤੀਰਥਾਂ ਦੇ ਮੇਲਿਆਂ ਪਰ ਦੇਖਿਆ ਗਿਆ ਹੈ ਕਿ ਜਦੋਂ ਇਹ ਦੋਵੇਂ ਫਿਰਕੇ ਇਤਫਾਕ ਨਾਲ ਆਮ੍ਹੋ ਸਾਮ੍ਹਣੇ ਹੋ ਜਾਂਦੇ ਹਨ ਤਾਂ ਆਪਸ ਵਿੱਚ ਲੜਕੇ ਖੂਨਾਂ ਤਾਈਂ ਨੌਬਤ ਪਹੁੰਚਾ ਦੇਂਦੇ ਹਨ, ਅਰ ਬੈਰਾਗੀ ਸ਼ਿਵਾਂ ਨੂੰ ਅਰ ਸੰਨਯਾਸੀ ਰਾਮ ਚੰਦ੍ਰ ਨੂੰ ਬੁਰਾ ਜਾਨਦੇ ਹਨ, ਇਸੇ ਤਰ੍ਹਾਂ ਦੇਵੀ ਦੇ ਭਗਤ ਜੋ ਪੰਜਾਂ ਮਕਾਰਾਂ ਦੇ ਪ੍ਰੇਮੀ ਹੁੰਦੇ ਹਨ ਇਨ੍ਹਾਂ ਦੋਹਾਂ ਨੂੰ ਬੁਰਾ ਸਮਝਦੇ ਹਨ, ਪਰੰਤੂ ਜੇ ਬੋਧ ਯਾ ਜੈਨੀਆਂ ਵੱਲ ਖਿਆਲ ਕਰੀਏ ਤਾਂ ਉਹ ਇਨ੍ਹਾਂ ਸਾਰੇ ਅਵਤਾਰਾਂ ਨੂੰ ਨਹੀਂ ਮੰਨਦੇ ਅਰ ਕਦੇ ਸੁਪਨੇ ਵਿੱਚ ਭੀ ਇਨ੍ਹਾਂ ਦੇ ਧਰਮ ਅਤੇ ਅਵਤਾਰਾਂ ਪਰ ਨਿਸਚਾ ਨਹੀਂ ਕਰਦੇ॥

ਇਸੀ ਤਰ੍ਹਾਂ ਜਦੋਂ ਮੂਸਾਈਆਂ ਅਤੇ ਈਸਾਈਆਂ ਵੱਲ ਦ੍ਰਿਸ਼ਟੀ ਕਰਦੇ ਹਾਂ ਤਾਂ ਭੀ ਏਹੋ ਨਜ਼ਾਰਾ ਦੇਖਦੇ ਹਾਂ ਕਿ ਇਲਾਵਾ ਓਹ ਆਪਨੇ ਪੈਗੰਬਰਾਂ ਤੋਂ ਕਿਸੇ ਹਿੰਦੂ ਅਥਵਾ ਹੋਰ ਮਜ਼ਹਬ ਦੇ ਅਵਤਾਰ ਅਤੇ ਪੈਗੰਬਰ ਨੂੰ ਅੱਛਾ ਨਹੀਂ ਜਾਨਦੇ ਬਲਕਿ ਖੁਦਾ ਤੋਂ ਗੁਮਰਾਹ ਜਾਨਕੇ ਉਨ੍ਹਾਂ ਦੇ ਨਾਮ ਤੋਂ ਹੀ ਨਫਰਤ ਕਰਦੇ ਹਨ॥

ਇਸੀ ਤਰ੍ਹਾਂ ਮੁਹੰਮਦੀ ਭੀ ਸਿਵਾਏ ਮੁਹੰਮਦ ਸਾਹਿਬ ਤੋਂ ਹੋਰ ਕਿਸੇ ਨੂੰ ਪ੍ਰਮੇਸ਼ਰ ਦਾ ਪਿਆਰਾ ਨਹੀਂ ਸਮਝਦੇ ਅਰ ਨਾ ਕਿਸੇ ਦੇ ਮਜ਼ਹਬ ਅਤੇ ਕਲਾਮ ਨੂੰ ਹਜ਼ਰਤ ਮੁਹੰਮਦ ਸਾਹਿਬ ਤੋਂ ਸਿਵਾਇ ਅੱਛਾ ਜਾਨਦੇ ਹਨ ਕਿੰਤੂ ਜੋ ਹਜ਼ਰਤ ਸਾਹਿਬ ਨੂੰ ਨਹੀਂ ਮੰਨਦੇ ਉਨ੍ਹਾਂ ਸਭਨਾਂ ਨੂੰ ਕਾਫਰ ਅਤੇ ਕੁਫਰ ਸਮਝਦੇ ਹਨ।

ਦੂਜਾ ਅੱਜ ਤਾਈਂ ਕਿਸੇ ਮਜ਼ਹਬ ਦਾ ਚਲਾਉਨੇ ਵਾਲਾ ਮਹਾਤਮਾ ਐਸਾ ਨਹੀਂ ਹੋਇਆ ਜਿਸ ਨੂੰ ਸਾਰੀ ਸ੍ਰਿਸ਼ਟੀ ਦੇ ਮਜ਼ਹਬਾਂ ਨੇ ਗੁਰੂ ਕਹਿਕੇ ਬੁਲਾਯਾ ਹੋਵੇ ਅਰ ਪਰਮੇਸ਼ੁਰ ਦਾ ਮੁਕੱਰਬ ਯਾ ਅਵਤਾਰ ਮੰਨ ਕੇ ਉਸ ਦੇ ਵਾਕਾਂ ਨੂੰ ਅੱਛਾ ਜਾਤਾ ਹੋਵੇ॥

ਤੀਜਾ ਬਿਨਾਂ ਕਿਸੇ ਜ਼ੋਰ, ਜ਼ੁਲਮ, ਲਾਲਚ ਅਥਵਾ ਦਬਾਓ ਤੋਂ ਸਾਰੇ ਲੋਕਾਂ ਨੇ ਕਿਸੇ ਨੂੰ ਅੱਛਾ ਨਹੀਂ ਜਾਣਿਆਂ॥

ਚੌਥਾ ਅੱਜ ਤਾਈਂ ਜਿਤਨੇ ਅਵਤਾਰ ਅਤੇ ਪੈਗੰਬਰ ਹੋ ਗੁਜ਼ਰੇ ਹਨ ਉਹ ਕਿਸੇ ਨ ਕਿਸੇ ਆਦਮੀ ਨੂੰ ਗੁਰੂ ਧਾਰਕੇ ਉਸ ਪਾਸੋਂ ਸਿਖਯਾ ਲੈਕੇ ਗੁਰੂ ਬਣਦੇ ਰਹੇ ਹਨ ਅਕਾਲ ਪੁਰਖ ਵੱਲੋਂ ਆਉਂਦਾ ਹੀ ਕੋਈ ਇਸ ਲਾਇਕ ਨਹੀਂ ਹੋਯਾ ਕਿ ਉਹ ਗੁਰੂ ਬਣਨ ਦੇ ਜੋਗ ਹੁੰਦਾ।

ਪਰੰਤੂ ਜਦੋਂ ਅਸੀਂ ਵਿਚਾਰ ਕੇ ਦੇਖਦੇ ਹਾਂ ਤਾਂ ਇਹ ਉਤਲੀਆਂ ਸਾਰੀਆਂ ਸਿਫਤਾਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਵਿੱਚ ਪਾਈਆਂ ਜਾਂਦੀਆਂ ਹਨ ਕਿਉਂਕਿ ਕੋਈ ਅਜਿਹਾ ਮਤ ਨਹੀਂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਜ਼ਮਤ ਅਤੇ ਬਜ਼ੁਰਗੀ ਦਾ ਕਾਇਲ ਨ ਹੋਵੇ, ਅਰ ਉਨ੍ਹਾਂ ਦੇ ਵਾਕਾਂ ਨੂੰ ਯਥਾਰਥ ਨਾ ਮੰਨਦਾ ਹੋਵੇ ਕਿੰਤੂ ਹਿੰਦੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਭਵਿਸ਼ਤ ਪੁਰਾਣ ਆਦਿਕ ਪੁਸਤਕਾਂ ਦ੍ਵਾਰਾ ਪਰਮੇਸ਼ੁਰ ਦਾ ਅਵਤਾਰ ਮੰਨਦੇ ਹਨ, ਇਸ ਤੋਂ ਬਿਨਾਂ ਮੁਸਲਮਾਨਾਂ ਨੇ ਆਪਣੀਆਂ ਕਤਾਬਾਂ ਵਿੱਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਵਲੀ ਅਤੇ ਅਵਤਾਰ ਮੰਨਿਆ ਹੋਇਆ ਹੈ, ਅਰ ਈਸਾਈਆਂ ਦੇ ਅੱਛੇ ੨ ਮਦਰਖ ਅਤੇ ਪਾਦਰੀ ਸ੍ਰੀ ਗੁਰੂ ਜੀ ਦੀ ਪੈਗੰਬਰੀ ਦੇ ਕਾਇਲ ਹਨ। ਇਨ੍ਹਾਂ ਸਾਰੇ ਮਜ਼ਹਬਾਂ ਦਾ ਮਜਮੂਆ ਜੋ ਬ੍ਰਹਮੂ ਸਮਾਜ ਹੈ ਉਹ ਭੀ ਸ੍ਰੀ ਗੁਰੂ ਜੀ ਦੇ ਉੱਪਰ ਹੀ ਆਪਨਾ ਬਹੁਤ ਸਾਰਾ ਨਿਰਭਰ ਰਖੀ ਬੈਠਾ ਹੈ ਅਰ ਸਾਰੇ ਮਹਾਤਮਾ ਵਿਚੋਂ ਸ੍ਰੀ ਗੁਰੂ ਜੀ ਨੂੰ ਅੱਵਲ ਮਹਾਤਮਾ ਦੀ ਪਦਵੀ ਦਿੰਦਾ ਹੈ॥

ਦੂਜਾ ਹਰ ਇੱਕ ਮਜ਼ਹਬ ਵਾਲਾ ਸ੍ਰੀ ਗੁਰੂ ਜੀ ਨੂੰ "ਗੁਰੂ ਜੀ" ਦੇ ਖਤਾਬ ਨਾਲ ਬੁਲਾਉਂਦਾ ਹੈ ਜੋ ਉਨ੍ਹਾਂ ਨੂੰ ਅਕਾਲ ਪੁਰਖ ਵੱਲੋਂ ਮਿਲਣਾ ਹੋਇਆ ਸੀ॥

ਤੀਜਾ ਐਸੇ ਜ਼ਮਾਨੇ ਵਿੱਚ ਜਦੋਂ ਮੁਤਅੱਸਬ ਲੋਕ ਕਿਸੇ ਦੀ ਨਹੀਂ ਸੁਣਦੇ ਸਨ ਬਿਨਾਂ ਕਿਸੇ ਲੜਾਈ, ਝਗੜੇ, ਲੋਭ, ਅਤੇ ਲਾਲਚ ਤੋਂ ਇਨ੍ਹਾਂ ਦੀ ਸਿਖਯਾ ਦਾ ਲੋਕਾਂ ਪਰ ਜਾਦੂ ਵਾਲਾ ਅਸਰ ਹੋਣਾ ਦਸਦਾ ਹੈ ਕਿ ਉਹ ਹੋਰ ਅਵਤਾਰਾਂ ਅਤੇ ਪੈਗੰਬਰਾਂ ਵਾਂਗੂੰ ਬਨਾਵਟੀ ਨਹੀਂ ਸਨ ਕਿੰਤੂ ਅਕਾਲ ਪੁਰਖ ਦੇ ਹੁਕਮ ਨਾਲ ਓਹ ਇਸ ਸੰਸਾਰ ਦੇ ਉਧਾਰ ਵਾਸਤੇ ਏਥੇ ਆਏ ਸਨ॥

ਚੌਥਾ ਉਹ ਪਹਿਲੇ ਮਹਾਤਮਾਂ ਵਾਂਗੂ ਕਿਸੇ ਸੰਸਾਰਕ ਮਹਾਤਮਾ ਪਾਸੋਂ ਹਿਕਮਤ ਅਮਲੀ ਅਤੇ ਗੁਰਮੰਤ੍ਰ ਸਿਖਕੇ ਗੁਰੂ ਨਹੀਂ ਬਣੇ ਸਨ ਕਿੰਤੂ ਪ੍ਰਗਟ ਹੋਣ ਦੇ ਦਿਨ ਤੋਂ ਹੀ ਆਪ ਉਹ ਸੱਚੇ ਉਪਦੇਸ਼ ਜਿਨ੍ਹਾਂ ਵਾਸਤੇ ਅਕਾਲ ਪੁਰਖ ਨੇ ਆਪਨੂੰ ਇਸ ਸ੍ਰਿਸ਼ਟੀ ਵਿਚ ਭੇਜਿਆ ਸੀ ਕਰਦੇ ਸੇ, ਇਸੇ ਤਰ੍ਹਾਂ ਕਈ ਨਸ਼ਾਨਾਂ ਦ੍ਵਾਰੇ ਪ੍ਰਗਟ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਠੀਕ ਜਗਤ ਗੁਰੂ ਸਨ, ਉਨ੍ਹਾਂ ਤੋਂ ਬਿਨਾਂ ਹੋਰ ਕੋਈ ਸਾਰੀ ਸ੍ਰਿਸ਼ਟੀ ਦੇ ਗੁਰੂ ਯਾ ਪੈਗੰਬਰ ਬਣਨੇ ਦਾ ਦਾਹਵਾ ਨਹੀਂ ਕਰ ਸਕਦਾ ਕਿੰਤੂ ਜੋ ਕਰਦਾ ਹੈ ਉਹ ਠੀਕ ਨਹੀਂ ਹੈ॥

ਹੁਣ ਅਸੀਂ ਆਪਣੇ ਭਾਈਆਂ ਅੱਗੇ ਬੜੀ

ਅਧੀਨਗੀ ਨਾਲ ਪ੍ਰਾਰਥਨਾ ਕਰਦੇ ਹਾਂ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੇ ਹੋਰ ਕੋਈ ਅਵਤਾਰ, ਅਤੇ ਪੈਗੰਬਰ ਅਕਾਲ ਪੁਰਖ ਵੱਲੋਂ ਨਹੀਂ ਹੈ, ਇਸ ਵਾਸਤੇ ਤੁਸਾਂ ਹੋਰਨਾਂ ਦੇ ਪਿੱਛੇ ਲਗ ਕੇ ਕਿਉਂ ਆਪਣੇ ਜੀਵਨ ਨੂੰ ਵਿਅਰਥ ਗੁਆ ਰਹੇ ਹੋ, ਆਓ ਸਰਣ ਸਮਰਥ ਪਾਰਬ੍ਰਹਮ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਟ ਛੱਡ ਦੇਵੋ ਉਨ੍ਹਾਂ ਨੂੰ ਜੋ ਆਪਣੇ ਆਪ ਗੁਰੂ ਬਣ ਬੈਠੇ ਹਨ। ਆਸ਼ਾ ਹੈ ਕਿ ਸਾਡੇ ਭਾਈ ਜ਼ਰੂਰ ਉਪਰੋਕਤ ਵਾਕਾਂ ਨੂੰ ਵਿਚਾਰਨ ਗੇ ਅਰ ਸਾਰਿਆਂ ਨੂੰ ਛਡਕੇ ਜਗਤ ਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸਰਣ ਗ੍ਰਹਣ ਕਰਨਗੇ, ਅਰ ਪਿਛਲੀ ਭੁੱਲ ਦੀ ਮਾਫ਼ੀ ਮੰਗਣ ਗੇ।

—~—

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਇਸ ਸੰਸਾਰ ਦੇ ਬਹੁਤੇ ਅਗਯਾਨੀ ਜੀਵ ਇਨ੍ਹਾਂ ਨਸ਼ਟ ਪਦਾਰਥਾਂ ਨੂੰ ਅਪਨਾ ਸਮਝੀ ਬੈਠੇ ਹਨ, ਅਰ ਅਕਾਲ ਪੁਰਖ ਜੋ ਸਦਾ ਸਭ ਦੇ ਵਿੱਚ ਬਿਆਪਕ ਹੈ ਉਸ ਦੇ ਨਾਮ ਨੂੰ ਭੁਲਾਈ ਬੈਠੇ ਹਨ ਪਰੰਤੂ ਸ੍ਰੀ ਗੁਰੂ ਜੀ ਮਹਾਰਾਜ ਐਸੇ ਪੁਰਖਾਂ ਨੂੰ ਇਹ ਉਪਦੇਸ਼ ਕਰਦੇ ਹਨ, ਯਥਾ:-

"ਸਿਰੀ ਰਾਗੁ ਮਹਲਾ ੫

ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ ॥ ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ ॥ ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ ॥ ੧ ॥ ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥ ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ ॥ ੧ ॥ ਰਹਾਉ ॥ ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥ ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥ ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥ ੨ ॥ ਕਰ ਸੰਗਤਿ ਤੂ ਸਾਧ ਕੀ ਅਠ ਸਠਿ ਤੀਰਥ ਨਾਉ ॥ ਜੀਉ ਪ੍ਰਾਣ ਮਨ ਤਨੁ ਹਰੇ ਸਾਚਾ ਏਹੁ ਸੁਆਉ ॥ ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ ॥ ੩ ॥ ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥ ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥ ਨਾਨਕ ਪ੍ਰਭ ਸਰਣਾਗਤੀ ਸਰਬ ਘਟਾ ਕੇ ਨਾਥ ॥ ੪ ॥ ੧੫ ॥ ੮੫ ॥"

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਅਗਯਾਨੀ ਜੀਵ ਇਹ ਸਮਝੀ ਬੈਠੇ ਹਨ ਕਿ ਇਹ ਸਰੀਰ ਮੇਰਾ ਹੈ ਅਰ ਇਹ ਧਨ ਮੇਰਾ ਹੈ ਅਰ ਇਹ ਮੇਰਾ ਰਾਜ ਹੈ ਇਸ ਤਰ੍ਹਾਂ ਦੇਸ ਭੀ ਮੇਰਾ ਹੈ, ਪੁੱਤ੍ਰ ਇਸਤ੍ਰੀਆਂ ਅਨੇਕਾਂ ਅਰ ਰੰਗਾਂ ਰੰਗ ਦੇ ਪੌਸ਼ਾਕੇ ਮੇਰੇ ਹਨ, ਪਰੰਤੂ ਜੇ ਅਕਾਲ ਪੁਰਖ ਦਾ ਨਾਉਂ ਹਿਰਦੇ ਵਿਚ ਨਹੀਂ ਵਸਦਾ ਤਾਂ ਇਹ ਸਾਰਾ ਸਮਿਆਨ ਕਿਸੇ ਕੰਮ ਨਹੀਂ ਸਮਝਣਾ ਚਾਹੀਦਾ॥

ਹੇ ਮੇਰੇ ਮਨ ਤੂੰ ਉਸ ਅਕਾਲ ਪੁਰਖ ਦੇ ਨਾਮ ਦਾ ਜਿਸ ਨੇ ਸਾਰੀ ਸ੍ਰਿਸ਼ਟੀ ਨੂੰ ਸਿਰਜੀਤ ਕਰ ਰੱਖਿਆ ਹੈ ਆਰਾਧਨ ਕਰ, ਅਰ ਮਹਾਤਮਾਂ ਜਨਾਂ ਦੀ ਤੂੰ ਸੰਗਤ ਕਰਕੇ ਗੁਰਾਂ ਦੇ ਚਰਨਾਂ ਨਾਲ ਆਪਣੇ ਚਿੱਤ ਨੂੰ ਲਗਾਓ॥

ਹੇ ਜੀਵ ਇਹ ਨਾਮ ਰੂਪੀ ਜੋ ਨਿਧੀ ਹੈ ਇਸ ਨੂੰ ਓਹੁ ਧਿਆਉਂਦਾ ਹੈ ਜਿਸਦੇ ਮਸਤਕ ਦੇ ਭਾਗ ਸ਼ੁਭ ਹੋਣ, ਅਰ ਉਸ ਦੇ ਸਾਰੇ ਕਾਰਜ ਸੰਵਰ ਜਾਂਦੇ ਹਨ ਜੋ ਗੁਰੂ ਜੀ ਦੇ ਚਰਣੀਂ ਆ ਕੇ ਲਗਾ ਹੈ, ਉਹ ਐਸਾ ਪੁਰਖ ਇਨ੍ਹਾਂ ਸਾਧਨਾਂ ਕਰਕੇ ਹੰਕਾਰ ਰੂਪੀ ਰੋਗ ਨੂੰ ਕਟ ਦਿੰਦਾ ਹੈ ਜਿਸਤੇ ਉਹ ਆਉਂਦਾ ਜਾਂਦਾ ਨਹੀਂ ਅਰਥਾਤ ਜਨਮ ਮਰਣ ਤੇ ਛੁੱਟਕੇ ਮੁਕਤੀ ਨੂੰ ਪ੍ਰਾਪਤ ਹੋ ਜਾਂਦਾ ਹੈ॥

ਹੇ ਜੀਵ ਤੂੰ ਮਹਾਤਮਾ ਦੀ ਸੰਗਤਿ ਕਰ ਜਿਸਤੇ ਤੂੰ ਅਠਾਹਟ ਤੀਰਥ ਦੇ ਸਨਾਨ ਦਾ ਫਲ ਲਵੇਂਗਾ ਅਰਥਾਤ ਤੇਰਾ ਆਤਮਾ ਸ਼ੁਧ ਹੋ ਜਾਵੇਗਾ ਇਹ ਤੇਰਾ ਸੱਚਾ ਸੁਆਰਥ ਹੈ ਹੈ ਕਿ ਤੂੰ ਆਪਣੇ ਜੀਵ, ਪ੍ਰਾਣਾਂ, ਤਨ ਅਤੇ ਮਨ ਨੂੰ ਪ੍ਰਮਾਤਮਾ ਦੀ ਵਲ ਲਾਵੇਂ, ਜਿਸਤੇ ਤੈਨੂੰ ਇਸ ਲੋਕ ਵਿੱਚ ਵਡਿਆਈਆਂ ਮਿਲਨ ਗੀਆਂ ਅਰ ਦਰਗਾਹ ਅਰਥਾਤ ਸਚ ਖੰਡ ਵਿੱਚ ਥਾਉਂ ਪਾਵੇਂਗਾ, ਅਰਥਾਤ ਏਥੇ ਜੀਵਨ ਮੁਕਤੀ ਦਾ ਆਨੰਦ ਲੈਂਦਾ ਹੋਯਾ ਵਿਦੇਹ ਮੁਕਤੀ ਨੂੰ ਪ੍ਰਾਪਤ ਹੋਵੇਗਾ॥

ਹੇ ਜੀਵ ਉਹ ਅਕਾਲ ਪੁਰਖ ਆਪ ਐਸਾ ਸਰਬ ਸ਼ਕਤੀ ਮਾਨ ਹੈ ਕਿ ਜੋ ਕੁਛ ਕਰੇ ਕਰ ਸਕਦਾ ਹੈ ਅਰ ਜੋ ਚਾਹੇ ਕਰਾ ਸਕਦਾ ਹੈ ਅਰ ਸਾਰੀਆਂ ਬਿਧਾਂ ਅਰਥਾਤ ਹਿਕਮਤਾਂ ਅਰ ਵਿੱਦਯਾ ਉਸਦੇ ਅਖਤ੍ਯਾਰ ਵਿੱਚ ਹਨ, ਫਿਰ ਉਹ ਸਭ ਸ਼ਕਤੀ ਮਾਨ ਅਕਾਲ ਪੁਰਖ ਆਪਣੇ ਭਾਣੇ ਵਿੱਚ ਜੀਵਾਂ ਨੂੰ ਪੈਦਾ ਕਰਦਾ ਹੈ ਅਰ ਪੈਦਾ ਕੀਤਿਆਂ ਹੋਇਆਂ ਨੂੰ ਨਸ਼ਟ ਭੀ ਆਪ ਹੀ ਕਰ ਸਕਦਾ ਹੈ ਇਸਤੋਂ ਵਧਕੇ ਉਸਦੀ ਇਕ ਇਹ ਭਾਰੀ ਸਿਫ਼ਤ ਹੈ ਕਿ ਮੁਰਦਿਆਂ ਨੂੰ ਫਿਰ ਆਪ ਹੀ ਜਿਵਾ ਲੈਂਦਾ ਹੈ ਜੋ ਹੋਰ ਕੋਈ ਨਹੀਂ ਕਰ ਸਕਦਾ ਅਰ ਉਹ ਸਾਥੀ ਐਸਾ ਹੈ ਕਿ ਅੰਦਰ ਅਰ ਬਾਹਰ ਅਰਥਾਤ ਮਾਤਾ ਦੇ ਗਰਭ ਅਤੇ ਬਾਹਰ ਐਣ ਵਲੋਂ ਭੀ ਜੀਵ ਦੇ ਹਰ ਸਮੇਂ ਸਾਥ ਰਹਿੰਦਾ ਹੈ, ਮਹਾਰਾਜ ਜੀ ਫੁਰਮਾਉਂਦੇ ਹਨ ਕਿ ਹੇ ਪੁਰਸ਼ੋ ਐਸੇ ਪ੍ਰਮਾਤਮਾ ਦੀ ਸਰਣ ਅੰਗੀਕਾਰ ਕਰੋ ਜੋ ਸਾਰੇ ਘਟਾਂ ਅਰਥਾਤ ਸਾਰੇ ਜੀਵਾਂ ਦੇ ਸਰੀਰਾਂ ਦਾ ਨਾਥ ਅਰਥਾਤ ਸੁਆਮੀ ਹੈ।

ਕਿਆ ਇਸ ਪਵਿੱਤ੍ਰ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਦੇ ਅਕਾਲ ਪੁਰਖ ਦੀ ਸਰਨ ਤੋਂ ਬਿਨਾ ਹੋਰ ਕਿਸੇ ਨੂੰ ਆਪਣਾ ਸਮਝ ਕੇ ਉਸਦੇ ਵਾਸਤੇ ਭਟਕਦੇ ਫਿਰਨ ਗੇ?

—~—

## ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਵਾਰ ਹਨ

## ਸਾਡੇ ਸ੍ਰੋਮਣੀ ਰਈਸਾਂ ਦਾ ਧਰਮ ਪਰ ਨਿਸਚਾ

ਸ੍ਰੀ ਮਾਨ ਐਡੀਟਰ ਜੀ ਖਾਲਸਾ ਅਖਬਾਰ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਇਸ ਪਤ੍ਰਕਾ ਕੋ ਆਪਨੇ ਮਨੋਹਰ ਅਖਬਾਰ ਵਿੱਚ ਪ੍ਰਗਟ ਕਰ ਦੇਂ॥

ਮੈਂ ਇਹ ਬਾਤ ਪੜ੍ਹ ਕਰ ਨਿਹਾਇਤ ਹੀ ਪ੍ਰਸੰਨ ਹੂਆ ਕਿ ਅਬ ਖਾਲਸਾ ਕੌਮ ਕੇ ਰਈਸਾਂ ਕੋ ਭੀ ਅਪਨੇ ਧਰਮ ਕਾ ਖਿਆਲ ਆਇਆ ਹੈ ਜੈਸਾ ਕਿ ਸ੍ਰੀ ਹਜ਼ੂਰ ਰਾਜਾ ਸਾਹਿਬ ਛਛਰੌਲੀ ਨੇ ਅਪਨੀ ਸ਼ਾਦੀ ਪੂਰਨ ਗੁਰ ਮਰਯਾਦਾ ਅਨੁਸਾਰ ਕਰਾਈ। ਇਸ ਸੇ ਸਾਫ਼ ਪ੍ਰਗਟ ਹੈ ਕਿ ਅਬ ਖਾਲਸਾ ਕੌਮ ਕੇ ਕੁਛ ਭਾਗ ਜਾਗੇ ਚਾਹਤੇ ਹੈਂ ਕਿਉਂਕਿ ਕੌਮ ਕਾ ਸੁਧਾਰ ਬਹੁਤ ਸਾ ਰਾਜਾਓਂ ਮਹਾਰਾਜਾਓਂ ਪਰ ਮੁਨਹਸਰ ਹੋਤਾ ਹੈ, ਅਗਰ ਹਮਾਰੇ ਬਾਕੀ ਰਈਸ ਭੀ ਐਸਾ ਹੀ ਨਮੂਨਾ ਬਨਕੇ ਯਾ ਆਗੇ ਕੋ ਬਨੇਂ ਤੋ ਤੋ ਕੌਮ ਕੇ ਅਹੋ ਭਾਗ ਕਿਉਂਕਿ ਹਰੇਕ ਪੁਰਸ਼ ਕਾ ਇਹ ਸੁਭਾਵਕ ਸੁਭਾਵ ਹੈ ਕਿ ਵੁਹ ਵਡੇ ਪੁਰਸ਼ੋਂ ਕੀ ਰੀਸ ਕਰਤੇ ਹੈਂ ਇਸ ਲਈ ਮੈਂ ਸ੍ਰੀ ਹਜ਼ੂਰ ਰਾਜਾ ਸਾਹਿਬ ਛਛਰੌਲੀ ਕੀ ਗੁਰ

ਮਰਯਾਦਾ ਅਨੁਸਾਰ ਸ਼ਾਦੀ ਕੀ ਪ੍ਰਸੰਨਤਾ ਮੇਂ ੫) ਰੁਪਏ ਖਾਲਸਾ ਅਖਬਾਰ ਕੋ ਸਹਾਇਤਾ ਕੇ ਤੌਰ ਪਰ ਭੇਜਤਾ ਹੂੰ ਔਰ ਅਕਾਲ ਪੁਰਖ ਸੇ ਪ੍ਰਾਰਥਨਾ ਕਰਤਾ ਹੂੰ ਕਿ ਹੇ ਮਹਾਕਾਲ ਤੂੰ ਅਬ ਅਪਨੀ ਕ੍ਰਿਪਾ ਇਸ ਕੌਮ ਪਰ ਕਰ ਜੋ ਕੋਈ ਇਸ ਕੌਮ ਕੇ ਰਈਸਾਂ ਕੋ ਭੀ ਗੁਰਮਤ ਕੀ ਸਮਝ ਆਵੇ ਔਰ ਰਾਜਾ ਸਾਹਿਬ ਫਰੀਦਕੋਟ ਕੀ ਤਰ੍ਹਾਂ ਨਮੂਨਾ ਬਨਕੇ ਕੌਮ ਕੋ ਦਖਾਵੇਂ ॥

ਖਾਲਸੇ ਜੀ ਦਾ ਦਾਸ
ਕਰਨੈਲ ਜੀਵਨ ਸਿੰਘ
ਪਟਿਆਲਾ

---

## ਗੁਰੂ ਬਾਣੀ ਪਰ ਪਰਮਾਨ

ਸ੍ਰੀ ਮਾਨ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਇਸ ਪ੍ਰਾਰਥਨਾ ਪੱਤ੍ਰ ਨੂੰ ਅਪਨੀ ਅਮੋਲਕ ਅਖਬਾਰ ਦੁਆਰਾ ਵਿਦਤ ਕਰੋ ॥

ਅਸੀਂ ਕਈ ਜੋੜ ਮੇਲਾਂ ਜਲਸਿਆਂ ਅਤੇ ਸਮਾਜਾਂ ਵਿੱਚ ਜਾਕੇ ਇਹ ਵੇਖਦਾ ਹੈ ਕਿ ਬਹੁਤ ਸਾਰੇ ਗਯਾਨੀ ਅਤੇ ਉਪਦੇਸ਼ਕ ਮਹਾਤਮਾ ਮਹਾਰਾਜ ਦੀ ਤਾਬਿਆ ਗੁਰੂ ਬਾਣੀ ਨੂੰ ਛੱਡਕੇ ਹੋਰ ੨ ਪੁਸਤਕਾਂ ਦੇ ਪ੍ਰਮਾਨ ਦੇਂਦੇ ਹਨ ਜੋ ਮਹਾਰਾਜ ਜੀ ਦੇ ਆਸ਼ੇ ਤੋਂ ਵਿਰੁਧ ਹੁੰਦੇ ਹਨ, ਕਿਉਂਕਿ ਮਹਾਰਾਜ ਦਾ ਵਾਕ ਹੈ ਕਿ "ਗੁਰੂ ਬਿਨਾਂ ਸਭ ਕਚੀ ਬਾਣੀ ਕਹਿੰਦੇ ਕਚੇ ਸੁਣਦੇ ਕਚੇ ਕਚੀਆਂ ਆਖ ਬਖਾਣੀ"। ਇਸ ਸ਼ਬਦ ਦਾ ਭਾਵ ਹੈ ਕਿ ਗੁਰੂ ਬਾਣੀ ਤੋਂ ਬਿਨਾਂ ਹੋਰ ਸਭ ਬਾਣੀਆਂ ਕਚੀਆਂ ਅਰਥਾਤ ਭਰਮਾਂ ਵਾਲੀਆਂ ਹਨ, ਜੋ ਉਨ੍ਹਾਂ ਦਾ ਉਚਾਰਨ ਕਰਦੇ ਹਨ ਉਹ ਭੀ ਭਰਮਾਂ ਵਿੱਚ ਰਹਿੰਦੇ ਅਰ ਜੋ ਸੁਨਦੇ ਹਨ ਉਹ ਭੀ ਭਰਮੀ ਹਨ ਅਤੇ ਉਨ੍ਹਾਂ ਦਾ ਭਾਵ ਭੀ ਭਰਮ ਵਾਲਾ ਹੀ ਹੁੰਦਾ ਹੈ। ਇਸ ਤੋਂ ਇਹੋ ਸਿੱਧ ਹੁੰਦਾ ਹੈ ਕਿ ਖਾਲਸਾ ਜੀ ਨੂੰ ਗੁਰ ਬਾਣੀ ਤੋਂ ਬਿਨਾਂ ਹੋਰ ਕਿਸੇ ਵਾਕ ਦਾ ਪ੍ਰਮਾਨ ਦੇਨਾ ਨਹੀਂ ਚਾਹੀਦਾ ਕਿਉਂਕਿ ਗੁਰ ਬਾਣੀ ਸ੍ਵਤਾ ਪ੍ਰਮਾਨ ਹੈ ਜਿਸ ਤਰ੍ਹਾਂ ਸ੍ਵੈ ਪ੍ਰਕਾਸ਼ ਸੂਰਜ ਦੇ ਦੇਖਨ ਵਾਸਤੇ ਕਿਸੇ ਦੀਵੇ ਯਾ ਲੈਂਪ ਦੀ ਜ਼ਰੂਰਤ ਨਹੀਂ ਹੁੰਦੀ ਕਿੰਤੂ ਉਹ ਆਪਨਾ ਗਿਆਨ ਕਰਾਉਨ ਲਈ ਆਪ ਹੀ ਸਮਰੱਥ ਹੁੰਦਾ ਹੈ ਇਸੇ ਤਰ੍ਹਾਂ ਗੁਰ ਬਾਨੀ ਸ੍ਵਤਾ ਪ੍ਰਮਾਨ ਹੋਣੇ ਤੇ ਕਿਸੀ ਹੋਰ ਪ੍ਰਮਾਨ ਦੀ ਲੋੜ ਨਹੀਂ ਰੱਖਦੀ ਕਿੰਤੂ ਅਪਨੇ ਭਾਵ ਨੂੰ ਆਪ ਹੀ ਪ੍ਰਗਟ ਕਰ ਦੇਂਦੀ ਹੈ। ਇਸ ਵਾਸਤੇ ਮੈਂ ਪ੍ਰੇਮੀ ਪੁਰਸ਼ਾਂ ਅੱਗੇ ਅਤਯੰਤ ਨਿਮ੍ਰਤਾ ਨਾਲ ਬੇਨਤੀ ਕਰਦਾ ਹਾਂ ਕਿ ਆਪ ਜੋ ਗੁਰ ਬਾਨੀ ਪਰ ਪ੍ਰਮਾਨ ਦੇਨਾ ਚਹੋ ਤਾਂ ਗੁਰਬਾਨੀ ਦਾ ਹੀ ਦਿਆ ਕਰੋ ਮੈਨੂੰ ਪੂਰੀ ੨ ਉਮੈਦ ਹੈ ਕਿ ਖਾਲਸਾ ਜੀ ਇਸ ਕੁਰੀਤੀ ਨੂੰ ਸ਼ੀਘਰ ਹੀ ਪੰਥ ਵਿਚੋਂ ਨਵਿਰਤ ਕਰੇਗਾ ॥

ਲੇਖਕ ਇਕ ਸਿੰਘ
ਮੁਸਾਫਿਰ ਪੰਜਾਬ

---

## ਸਿੰਘ ਸਭਾ ਨਾਲ ਅੰਨਮਤੀ ਲੋਗਾਂ ਦਾ ਵਿਰੋਧ

ਸ੍ਰੀ ਮਾਨ ਭਾਈ ਇਤ੍ਰਸਿੰਘ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਇਸ ਪੱਤ੍ਰ ਨੂੰ ਆਪਣੀ ਅਮੋਲਕ ਅਖਬਾਰ ਵਿੱਚ ਜਗ੍ਹਾ ਦਵੋ ॥

ਕੁਛ ਚਿਰ ਤੋਂ ਕਲਗੀਧਰ ਜੀ ਦੀ ਕ੍ਰਿਪਾ ਨਾਲ ਮੰਗਵਾਲ ਜ਼ਿਲੇ ਜਿਹਲਮ ਵਿੱਚ ਸ੍ਰੀ ਗੁਰੂ ਸਿੰਘ ਸਭਾ ਦੇ ਦੀਵਾਨ ਹੋਣੇ ਆਰੰਭ ਹੋਏ ਹਨ, ਜਿਨ੍ਹਾਂ ਨੂੰ ਦੇਖਕੇ ਏਥੇ ਦੇ ਕਰ ਧਰਕ ਸਿੰਘ ਅਰ ਸਹਿਜਧਾਰੀ ਅੰਦਰੋਂ ਅੰਦਰ ਸੜਦੇ ਸਨ, ਅਰ ਇਹ ਮੂਰਖ ਲੋਕਾਂ ਨੂੰ ਆਪਣੇ ਵੱਸ ਵਿੱਚ ਕਰਨ ਵਾਸਤੇ ਅਕਲੋ ਹੀ ਅੰਮ੍ਰਿਤ ਭੀ ਛਕਾ ਦਿੰਦੇ ਹੁੰਦੇ ਸਨ ਜੋ ਰੀਤੀ ਹੀ ਬਿਲਕੁਲ ਵਿਰੁਧ ਸੀ। ਇਨ੍ਹਾਂ ਦੇ ਇਸ ਮਨ ਮਤ ਨੂੰ ਉਖਾੜਨੇ ਵਾਸਤੇ ਗੁਰੂ ਦੀ ਕ੍ਰਿਪਾ ਨਾਲ ਏਥੇ ਭਾਈ ਨਾਰੈਣਸਿੰਘ ਜੀ ਅਤੇ ਗੰਗਾ ਸਿੰਘ ਜੀ ਅਸਵਾਰ ਰਸਾਲਾ ਨੰ: ੧੯ ਆਗਏ ਜਿਨ੍ਹਾਂ ਨੇ ਏਥੇ ਦੀ ਸੰਗਤ ਨੂੰ ਬਹੁਤ ਸਾਰਾ ਲਾਭ ਪਹੁੰਚਾਯਾ ਹੈ, ਪਰੰਤੂ ਉਹ ਅੰਨਮਤੀ ਗੁਲਾਮੀ ਦੇ ਪਿਆਰੇ ਹੁਣ ਮਹਾਰਾਜ ਦੇ ਹੁਕਮਾਂ ਪਰ ਚੱਲਣ ਵਾਲਿਆਂ ਨੂੰ ਚੰਡਾਲ ਆਦਿਕ ਨਾਮਾਂ ਨਾਲ ਸਦਦੇ ਹਨ, ਪਰੰਤੂ ਹੁਣ ਗੁਰੂ ਜੀ ਦੀ ਕ੍ਰਿਪਾ ਤੇ ਏਥੇ ਕੁਛ ਦਿਨਾਂ ਤੋਂ ਸੰਤ ਮਿਸ਼ਰਾ ਸਿੰਘ ਜੀ ਉਪਦੇਸ਼ਕ ਆਗਏ ਹਨ ਜਿਨ੍ਹਾਂ ਦੇ ਉੱਤਮ ਉਪਦੇਸਾਂ ਨੇ ਅੰਨਮਤੀਆਂ ਦੀ ਸਾਰੀ ਕਲਈ ਖੋਲ੍ਹ ਦਿੱਤੀ ਹੈ, ਜਿਸਤੇ ਆਸ਼ਾ ਹੈ ਹੁਣ ਸਾਰੇ ਸਿੰਘ ਸੰਤ ਜੀ ਦੇ ਉਪਦੇਸ਼ਾਂ ਤੇ ਲਾਭ ਉਠਾਕੇ ਅੰਨਮਤੀ ਗੁਲਾਮੀ ਤੇ ਰਹਾਈ ਪਾਉਣਗੇ। ਏਥੇ ਸੰਤ ਓਅੰਕਾਰ ਸਿੰਘਜੀ ਮਹੰਤ ਧਰਮਸਾਲਾ ਭਾਈ ਅਮੀਰ ਸਿੰਘ ਜੀ, ਭਾਈ ਭਗਵਾਨ ਸਿੰਘ ਜੀ, ਨਾਰਾਯਣ ਸਿੰਘ ਜੀ ਅਤੇ ਗੰਗਾ ਸਿੰਘ ਜੀ ਆਦਿਕ ਸਿੰਘ ਖਾਸ ਧੰਨਯਵਾਦ ਦੇ ਯੋਗ ਹਨ ਜਿਨ੍ਹਾਂ ਨੇ ਆਪਣੇ ਪੁਰਖਾਰਥ ਨਾਲ ਸਿੰਘ ਸਭਾ ਬਣਾਈ ਹੋਈ ਹੈ। ਆਸ਼ਾ ਹੈ ਪ੍ਰੇਮੀ ਜਨ ਆਪਣੇ ਭਰੋਸੇ ਪਰ ਦ੍ਰਿੜ੍ਹ ਰਹਕੇ ਇਸ ਧਰਮ ਕਾਰਜ ਨੂੰ ਤਨ, ਮਨ, ਅਤੇ ਧਨ ਨਾਲ ਚਲਾਈ ਜਾਣਗੇ। ਅੰਨਮਤੀਆਂ ਦੇ ਧਾਸੇ ਤੋਂ ਕੋ ਪਿੱਛੇ ਨਹੀਂ ਹਟਣਗੇ ਕਿਉਂਕਿ ਜਦ ਕੋਈ ਧਰਮ ਦਾ ਕੰਮ ਕਰਦਾ ਹੈ ਤਾਂ ਲੋਕ ਹਮੇਸ਼ਾਂ ਉਨ੍ਹਾਂ ਧਾਰਮਕ ਪੁਰਸ਼ਾਂ ਨੂੰ ਚੰਡਾਲ, ਅਤੇ ਕੁਰਾਹੀਆ ਆਖਿਆ ਕਰਦੇ ਹਨ ਇਹ ਕੋਈ ਨਵੀਂ ਬਾਤ ਨਹੀਂ ਇਸਤੇ ਸਾਨੂੰ ਐਸੇ ਪੁਰਖਾਂ ਪਾਸੋਂ ਦੁਖੀ ਨਹੀਂ ਹੋਣਾ ਚਾਹੀਏ ਬਲਕੇ ਅਕਾਲ ਪੁਰਖ ਦੇ ਅੱਗੇ ਅਰਦਾਸਾ ਸੋਧਣਾ ਚਾਹੀਏ ਕਿ ਹੇ ਅਕਾਲ ਪੁਰਖ ਇਨ੍ਹਾਂ ਨੂੰ ਸੁਮਤ ਪ੍ਰਦਾਨ ਕਰ ਅਰ ਸਿੱਖੀ ਸਿਦਕ ਬਖਸ਼ ਜਿਸਤੇ ਆਪ ਹੀ ਸਾਰੇ ਆ ਮਿਲਣਗੇ, ਜੇ ਇਹ ਲੋਕ ਬਿਨਾਂ ਕਿਸੇ ਵਿਰੋਧ ਕੀਤੇ ਤੇ ਪਹਲੇ ਹੀ ਆ ਮਿਲਣ ਤਾਂ ਕਲਗੀ ਧਰ ਜੀ ਦਾ ਇਹ ਵਾਕ ਕਿ "ਖ੍ਵਾਰ ਹੋਇ ਸਭ ਮਿਲੈਂਗੀ ਬਚੇ ਸਰਣ ਜੋ ਹੋਇ" ਪੂਰਾ ਨਹੀਂ ਹੁੰਦਾ ਸੋ ਮਹਾਰਾਜ ਜੀ ਦੇ ਉਸ ਬਚਨ ਨੂੰ ਪੂਰਾ ਕਰਕੇ ਏਹ ਆਪੇ ਹੀ ਆ ਮਿਲਨ ਗੇ ਸਾਨੂੰ ਧੀਰਜ ਅਤੇ ਸ਼ਾਂਤੀ ਰਖਣੀ ਚਾਹੀਦੀ ਹੈ ॥

ਲੇਖਕ ਖਾਲਸਾ ਜੀ ਦਾ ਦਾਸ
ਇਕ ਸਿੰਘ ਮੰਗਵਾਲ,
ਜ਼ਿਲਾ ਜੇਹਲਮ

---

## ਭਰਮਾਂ ਦੀ ਜੜ੍ਹ ਲੱਭ ਪਈ

ਸ੍ਰੀਮਾਨ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤਹ ਹੈ। ਕ੍ਰਿਪਾ ਕਰਕੇ ਇਸ ਪੱਤ੍ਰ ਨੂੰ ਖਾਲਸਾ ਅਖਬਾਰ ਦ੍ਵਾਰਾ ਪੰਥ ਪਰ ਪ੍ਰਗਟ ਕਰ ਦੇਵੋ।

ਵਿਚਾਰਨ ਤੋਂ ਮਾਲੂਮ ਹੋਯਾ ਹੈ ਕਿ ਸੰਸਾਰ ਵਿੱਚ ਜਿਤਨੇ ਭਰਮ ਲੋਕਾਂ ਨੂੰ ਖਰਾਬ ਕਰ ਰਹੇ ਹਨ ਯਥਾ ਦੇਵੀਆਂ, ਦੇਵਤੇ, ਭੂਤ, ਪ੍ਰੇਤ, ਜਿੰਨ, ਗ੍ਰਹ, ਦਿਸ਼ਾਸੂਲ, ਜੋਤਸ਼ੀਆਂ, ਭੂਆ, ਚਉਂਕੀਆਂ ਅਤੇ ਸਾਕ੍ਰਮਤੀ ਏਨ੍ਹਾਂ ਸਾਰਿਆਂ ਦਾ ਮੁੱਢ ਅੰਨਮਤੀ ਹਨ, ਜਿਨ੍ਹਾਂ ਨੇ ਮੂਰਖ ਲੋਕਾਂ ਨੂੰ ਆਪਣੇ ਫੰਧਿਆਂ ਵਿੱਚ ਫਸਾਕੇ ਆਪਣੇ ਸ੍ਵਾਰਥ ਪੂਰੇ ਕਰਨੇ ਵਾਸਤੇ ਇਹ ਸਾਰੇ ਭਰਮ ਪਾ ਰੱਖੇ ਹਨ। ਉਨ੍ਹਾਂ ਦੀ

ਇਸ ਹਿਕਮਤ ਅਮਲੀ ਨੂੰ ਸਮਝ ਕੇ ਦੇਖ ਬਹੁਤ ਸਾਰੇ ਗੁਰੂ ਮਹਾਰਾਜ ਦੇ ਪਿਆਰਿਆਂ ਨੇ ਅੰਨਮਤੀਆਂ ਨੂੰ ਛੱਡ ਦਿੱਤਾ ਹੈ, ਕਿਉਂਕਿ ਜਿਕੁਰ ਛੂਤ ਵਾਲੀ ਬੀਮਾਰੀ ਦੇ ਬੀਮਾਰ ਪਾਸ ਬੈਠਣ ਤੇ ਚੰਗਾ ਭਲਾ ਆਦਮੀ ਬੀਮਾਰ ਹੋਕੇ ਕਸ਼ਟ ਪਾਉਂਦਾ ਹੈ ਇਸੇ ਤਰਾਂ ਖਾਲਸਾ ਜੀ ਭੀ ਅੰਨਮਤਾਂ ਰੂਪੀ ਛੂਤ ਦੀ ਬੀਮਾਰੀ ਦੇ ਬੀਮਾਰਾਂ ਨਾਲ ਮਿਲਕੇ ਭਰਮਾਂ ਵਿਚ ਫਸ ਜਾਂਦਾ ਹੈ ਜਿਸ ਤੇ ਇਨ੍ਹਾਂ ਨੂੰ ਭੀ ਕੁਸੰਗ ਦੇ ਵੱਸ ਹੋਕੇ ਅਨੇਕ ਤਰਾਂ ਦੇ ਕਸ਼ਟ ਭੋਗਣੇ ਪੈਂਦੇ ਹਨ ਇਸ ਵਾਸਤੇ ਸੁਭ ਸਿੰਘਾਂ ਤਾਈਂ ਨਿਵੇਦਨ ਕੀਤਾ ਜਾਂਦਾ ਹੈ ਕਿ ਜੇ ਆਪ ਭਰਮਾਂ ਤੋਂ ਛੁਟਕੇ ਸਦਾ ਵਾਸਤੇ ਆਨੰਦ ਲੈਣਾ ਚਾਹੁੰਦੇ ਹੋ ਤਾਂ ਅੰਨਮਤੀਆਂ ਦੀ ਸੰਗਤ ਨੂੰ ਛੱਡਕੇ ਮਹਾਰਾਜ ਦੇ ਵਾਕਾਂ ਅਨੁਸਾਰ ਚਲੋ। ਜੇ ਇਸ ਪ੍ਰਾਰਥਨਾ ਨੂੰ ਨਹੀਂ ਮੰਨੋਗੇ ਤਾਂ ਯਾਦ ਰੱਖੋ ਇਸ ਵੇਲੇ ਨੂੰ ਪਛਤਾਵੋਗੇ ਆਸ਼ਾ ਹੈ ਖਾਲਸਾ ਜੀ ਮੇਰੀ ਇਸ ਪ੍ਰਾਰਥਨਾ ਵਲ ਜ਼ਰੂਰ ਧਿਆਨ ਦੇਵੇਗਾ।

ਲੇ: ਖਾਲਸਾ ਜੀ ਦਾ ਦਾਸ
ਇਕ ਸਿੰਘ ਬੁਤਾਲਾ
ਜ਼ਿਲਾ ਜਾਲੰਧਰ

## ਨਵੀਂ ਸਿੰਘ ਸਭਾ ਦੀ ਕਾਇਮੀ

ਸ੍ਰੀਮਾਨ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਇਸ ਪੱਤ੍ਰ ਨੂੰ ਆਪਣੇ ਅਮੋਲਕ ਅਖਬਾਰ ਵਿਚ ਜਗ੍ਹਾ ਪ੍ਰਦਾਨ ਕਰੋ॥

ਇਸ ਦੇਸ ਦੇ ਹੋਰ ਸਾਰੇ ਪ੍ਰਸਿੱਧ ੨ ਨਗ੍ਰਾਂ ਵਿਚ ਸ੍ਰੀ ਗੁਰੂ ਸਿੰਘ ਸਭਾ ਕਾਇਮ ਹੋਗਈਆਂ ਹੋਈਆਂ ਸਨ, ਪਰੰਤੂ ਸਾਡਾ ਪਿੰਡ ਇਸ ਸ਼ੁਭ ਸਮਾਗਮ ਤੋਂ ਖਾਲੀ ਹੀ ਸੀ, ਕਈਆਂ ਪ੍ਰੇਮੀ ਸਿੰਘਾਂ ਨੇ ਏਥੇ ਸਿੰਘ ਸਭਾ ਬਨਾਉਣ ਦਾ ਉੱਦਮ ਕੀਤਾ ਪਰੰਤੂ ਸਦਾ ਏਥੇ ਨਾ ਰਹਿਣੇ ਕਰਕੇ ਉਹ ਭਾਈ ਇਸ ਮਨੋਰਥ ਨੂੰ ਪੂਰਨ ਨਹੀਂ ਕਰ ਸਕ ਸੇ, ਹੁਣ ਥੋੜੇ ਦਿਨ ਹੋਏ ਹਨ ਜਦੋਂ ਭਾਈ ਸੰਤੋਖ ਸਿੰਘ ਜੀ ਅਤੇ ਭਾਈ ਬਿਸ਼ਨ ਸਿੰਘ ਜੀ ਪ੍ਰੇਮੀ ਸਿੰਘ ਕੈਰਰੀਲੇ ਤੋਂ ਆਏ ਜਿਨ੍ਹਾਂ ਨੇ ਏਥੇ ਦੀ ਸੰਗਤ ਨੂੰ ਆਪਣੇ ਸ਼ੁਭ ਉਪਦੇਸ਼ਾਂ ਦਾ ਐਸਾ ਹਿੱਸਾ ਬਖਸ਼ਿਆ ਕਿ ਇਸ ਪਿੰਡ ਵਿੱਚ ਭੀ ਸ੍ਰੀ ਗੁਰੂ ਸਿੰਘ ਸਭਾ ਕਾਇਮ ਹੋ ਗਈ ਅਰ ਖਾਲਸਾ ਜੀ ਹਰ ਹਫਤੇ ਜੋੜ ਮੇਲ ਕਰਦਾ ਹੈ॥

ਲੇਖਕ ਖਾਲਸਾ ਜੀ ਦਾ ਦਾਸ
ਹਰੀ ਸਿੰਘ ਕਨਸਟ ਖਲੀਲ
ਜ਼ਿਲਾ ਰਾਵਲਪਿੰਡੀ

## ਮੇਲੇ ਪਰ ਧਰਮ ਪ੍ਰਚਾਰ

ਸ੍ਰੀ ਮਾਨ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਇਸ ਪੱਤ੍ਰ ਨੂੰ ਖਾਲਸਾ ਅਖਬਾਰ ਵਿਚ ਜਗ੍ਹਾ ਬਖਸ਼ੋ॥

ਮੁੱਦਤ ਤੋਂ ਏਥੇ ਖਾਨਗਾਹ ਮੁਸਲਮਾਨ ਪਰ ਮੇਲਾ ਲਗਦਾ ਹੈ ਜਿਸ ਪਰ ਬਹੁਤ ਦੂਰ ੨ ਅਸਥਾਨਾਂ ਦੇ ਲੋਕ ਕਠੇ ਹੁੰਦੇ ਹਨ, ਇਸ ਸਾਲ ੧੭ ਹਾੜ੍ਹ ਨੂੰ ਖਾਲਸਾ ਜੀ ਨੇ ਇਹ ਵਿਚਾਰ ਕੀਤਾ ਕਿ ਉਸ ਮੇਲੇ ਪਰ ਚਲਕੇ ਜੋੜ ਮੇਲ ਕਰੀਏ ਅਤੇ ਜੋ ਲੋਗ ਉਥੇ ਕਠੇ ਹੋਏ ਹਨ, ਉਨ੍ਹਾਂ ਨੂੰ ਅਕਾਲ ਪੁਰਖ ਦੇ ਨਾਮ ਦੇ ਗੱਫੇ ਬਖਸ਼ੀਏ। ਇਹ ਵਿਚਾਰ ਕੇ ਛੀਨਾ ਦੀ ਸੰਗਤ ਅਤੇ ਹੋਰ ਕਈ ਨਗਰਾਂ ਦੇ ਸਿੰਘ ਓਥੇ ਪੁੱਜੇ ਤੇ ਦੀਵਾਨ ਲਗਾਕੇ ਉਪਦੇਸ਼ ਕੀਤਾ ਜਿਸ ਵਿਚ ਦਾਸ ਨੇ ਮਹਾਰਾਜ ਦਸਮ ਪਾਤਸ਼ਾਹ ਦੇ ਉਪਕਾਰ ਸੁਨਾਏ, ਇਸ ਵਿਖਯਾਨ ਨੂੰ ਸੁਨਕੇ ਸੰਗਤ ਅਤੀ ਪ੍ਰਸੰਨ ਹੋਈ ਅਤੇ ਕਈਆਂ ਨੇ ਅੱਗੇ ਲਈ ਪ੍ਰਨ ਕਰ ਲਿਆ ਕਿ ਅਸੀਂ ਅਕਾਲ ਪੁਰਖ ਤੋਂ ਸਵਾਇ ਹੋਰ ਕਿਸੇ ਨੂੰ ਨਹੀਂ ਮੰਨਾਂਗੇ ਸੰਧਯਾ ਵੇਲੇ ਦੀਵਾਨ ਬਰਖਾਸਤ ਹੋਇਆ॥

ਲੇਖਕ ਖਾਲਸਾ ਪੰਥ ਦਾ ਸੇਵਕ
ਦੇਵਾ ਸਿੰਘ ਰੂਬ
ਛੀਨਾ, ਉੱਚਾ ਕਿਲਾ ਬਹੋ ਵਾਲਾ
ਜ਼ਿਲਾ ਅੰਮ੍ਰਿਤਸਰ

## ਵਿਚਾਰ ਜੋਗ ਬੇਨਤੀ

ਪਯਾਰੇ ਐਡੀਟਰ ਜੀ, ਇਸ ਚਿੱਠੀ ਨੂੰ ਅਖਬਾਰ ਵਿੱਚ ਦਰਜ ਕਰਨਾ॥

ਸ੍ਰੀ ਗੁਰੂ ਕਾ ਵਾਕ ਹੈ ਕਿ "ਮੰਦਾ ਮੂਲ ਨ ਕੀਚਈ ਦੇ ਲੰਬੀ ਨਦਰ ਨਿਹਾਲੀਐ" ਹੋਰ "ਗੁਰ ਡਿਠੇ ਮੁਕਤ ਨ ਹੋਵਈ ਜਿਚਰ ਸਬਦ ਨ ਕਰੇ ਬੀਚਾਰ" ਸੋ ਇਨ੍ਹਾਂ ਗੁਰ ਵਾਕਾਂ ਤੇ ਸਾਬਤ ਹੈ ਕਿ ਹਰ ਕੌਮ ਵਿਚ ਦੂਰ ਅੰਦੇਸ਼ੀ ਤੇ ਵਿਚਾਰ ਕਰਨ ਦੇ ਮਾਲੂਮ ਹੁੰਦਾ ਹੈ ਇਸੀ ਤਰਾਂ ਗ੍ਰੰਥਾਂ ਦੇ ਪ੍ਰਮਾਣਾਂ ਵਿਚ ਭੀ ਵਿਚਾਰ ਲੋੜੀਏ ਜੈਸਾ ਕਿ ਸੂਰਜ ਪ੍ਰਕਾਸ਼ ਆਦਿਕ ਗ੍ਰੰਥ ਭਾਈ ਸੰਤੋਖ ਸਿੰਘ ਜੀ ਨੇ ਬੜੀ ਮੇਹਨਤ ਨਾਲ ਬਨਾਏ ਪਰ ਉਨ੍ਹਾਂ ਵਿਚ ਭੀ ਇਸ ਗੁਰ ਵਾਕ ਅਨੁਸਾਰ "ਭੁਲਨ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ" ਕਈ ਪ੍ਰਸੰਗ ਐਸੇ ਪੜ੍ਹਨ ਵਿਚ ਆਏ ਜਿਨ੍ਹਾਂ ਦਾ ਹੋਣਾ ਗੁਰਬਾਣੀ ਤੋਂ ਵਿਰੁਧ ਅਤੇ ਅਸੰਭਵ ਹੈ ਜੈਸਾ ਕਿ ਪ੍ਰਸੰਗ ਹੈ ਕਿ ਸ੍ਰੀ ਗੁਰੂ ਹਰਗੋਬਿੰਦ ਜੀ ਨੂੰ ਸੀਤਲਾ "ਚੇਚਕ" ਨਿਕਲੀ ਤਾਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੁਰਗਿਆਣੇ ਸੀਤਲਾ ਪੂਜਨ ਲੱਗ ਗਏ। ਇਸ ਵਿਚ ਏਨੀ ਸੋਚ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਪਣੇ ਹੱਥੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਏਹ ਲਿਖਿਆ ਹੈ ਕਿ "ਭੈਰੋਂ ਭੂਤ ਸੀਤਲਾ ਧਾਵੈ, ਖਰ ਬਾਹਨ ਉਹ ਛਾਰ ਉਡਾਵੈ" ਜਿਸ ਦਾ ਅਰਥ ਸਾਫ ਏਹ ਹੈ ਕਿ ਜੋ ਸੀਤਲਾ ਦਾ ਪੂਜਨ ਕਰੇਗਾ ਸੋ ਖੋਤੇ ਦਾ ਜਨਮ ਪਾਕੇ ਸਿਰ ਛਾਰ ਪਾਏਗਾ ਸੋ ਇਹ ਕਦੇ ਨਹੀਂ ਹੋ ਸਕਦਾ ਕਿ ਗੁਰੂ ਜੀ ਸਾਨੂੰ ਤਾਂ ਏਹ ਉਪਦੇਸ਼ ਦੇਂਦੇ ਅਤੇ ਆਪ ਅਪਨੇ ਪੁੱਤ੍ਰ ਨੂੰ ਸੀਤਲਾ ਪੂਜਨ ਨੂੰ ਜਾਂਦੇ ਇਹ ਸਾਫ ਭੁੱਲ ਹੈ, । ਕਿਉਂਕਿ "ਹਰ ਬਿਨ ਹੋਰ ਨ ਪੂਜਹੁ ਮੜ੍ਹੇ ਮਸਾਨ ਨ ਜਾਈ" ਆਦਿ ਬਾਣੀ ਉਚਾਰ ਕੇ ਕਦੀ ਗੁਰੂ ਜੀ ਇਹ ਕੰਮ ਨਹੀਂ ਸੀ ਕਰਦੇ ਨਾਲੇ ਦੁਰਗਿਆਣੇ ਦਾ ਮੰਦਰ ਗੁਰ ਅਰਜਨ ਸਾਹਿਬ ਤੋਂ ਕਈ ਮੁੱਦਤ ਪਿੱਛੋਂ ਬਣਿਆ ਹੈ ਪਰ ਭਾਈ ਸੰਤੋਖ ਸਿੰਘ ਜੀ ਨੇ ਤਾਂ ਖੁਦ ਸੂਰਜ ਪ੍ਰਕਾਸ਼ ਵਿੱਚ ਲਿਖ ਦਿੱਤਾ ਹੈ ਕਿ ਜੇ ਦੁਧ ਵਿਚ ਮੱਖੀ ਪੈ ਗਈ ਹੋਵੇ ਤਾਂ ਮੱਖੀ ਕੱਢਕੇ ਦੁਧ ਪੀ ਲੈਣਾ॥

ਸੋ ਇਸੀ ਤਰ੍ਹਾਂ ਜਨਮ ਸਾਖੀ ਜਿਸ ਪਰ ਲਿਖਿਆ ਹੈ ਕਿ ਇਹ ਸਭ ਤੋਂ ਵੱਡੀ ਭਾਈ ਬਾਲੇ ਵਾਲੀ ਜਨਮ ਸਾਖੀ ਹੈ ਪੜ੍ਹਦਿਆਂ ਏਹ ਬਚਨ ਆਯਾ ਜੋ ਸ੍ਰੀ ਗੁਰੂ ਨਾਨਕ ਜੀ ਨੂੰ ਜੰਞੂ ਪਾਉਣ ਲੱਗੇ ਤਾਂ ਬਾਬੇ ਨੇ ਇਨਕਾਰ ਕੀਤਾ ਤੇ "ਦਇਆ ਕਪਾਹ ਸੰਤੋਖ" ਵਾਲਾ ਸਾਰਾ ਸਲੋਕ ਉਚਾਰਿਆ ਤਾਂ ਫੇਰ ਸਾਰਿਆਂ ਨੇ ਆਖਿਆ ਜੀ ਸਾਡਾ ਲਾਇਆ ਲੱਗਾ ਇਆ ਤੇ ਅੰਨ ਪਾਣੀ ਕੀਤਾ ਏਵੇਂ ਜਾਏਗਾ ਤੁਸੀਂ ਜੰਞੂ ਪਾ ਲਵੋ ਤਾਂ ਬਾਬੇ ਨੇ ਆਖਿਆ ਜੋ ਤੁਹਾਡੀ ਰਜ਼ਾਇ, ਮਤਲਬ ਜੰਞੂ ਪਾ ਲਿਆ ਇਸ ਦਾ ਫੈਸਲਾ ਭੀ ਗੁਰ

ਬਾਣੀ ਅਨੁਸਾਰ ਲੈਣਾ ਚਾਹੀਏ। ਜਦ ਬਾਬੇ ਜੀ ਨੇ ਜੰਞੂ ਥੋਂ ਇਨਕਾਰ ਕਰਕੇ ਇਹ ਬਚਨ ਉਚਾਰਿਆ ਸੀ "ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ। ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ"। ਇਸ ਦੇ ਨਾਲ ਹੀ ਲਿਖ ਦੇਂਦੇ "ਜੇ ਇਹ ਜਨੇਊ ਨਹੀਂ ਤਾਂ ਸੂਤ ਦਾ ਹੀ ਗਲ ਘਤੁ"। ਸੋ ਏਸ ਤਰ੍ਹਾਂ ਫਿਰ ਲਿਖਿਆ ਹੈ ਕਿ ਭਾਈ ਲਾਲੋ ਦੇ ਘਰ ਜਦ ਗੁਰੂ ਜੀ ਗਏ ਭਾਈ ਲਾਲੋ ਦੇਖੇ ਤਾਂ ਇੱਕ ਤਪਾ ਜੇਹਾ ਹੈ ਤੇ ਗਲ ਜੰਞੂ ਹੈ ਫੇਰ ਭਾਈ ਲਾਲੋ ਆਖਿਆ ਜੀ ਤੁਹਾਡੇ ਗਲ ਜੰਞੂ ਹੈ ਚੌਂਕੇ ਚਲਕੇ ਪ੍ਰਸ਼ਾਦ ਜੀਵੋ। ਸਭ ਤੋਂ ਵੱਡੀ ਅਚਰਜ ਗੱਲ ਤਾਂ ਏਹ ਹੈ ਜੋ ਅੱਗੇ ਕਈ ਵੇਰੀ ਜਨਮ ਸਾਖੀਆਂ ਪੜ੍ਹੀਆਂ ਹਨ ਪਰ ਇਹ ਬਚਨ "ਬਾਬੇ ਦੇ ਗਲ ਜੰਞੂ ਆਹ" ਕਦੀ ਦੇਖਨ ਵਿੱਚ ਨਹੀਂ ਆਯਾ ਹੁਣ ਜਿਸ ਚੀਜ਼ ਦੀ ਗੁਰੂ ਜੀ ਨੇ ਆਪਣੇ ਮੁਖੋਂ ਨਖਧੀ ਕੀਤੀ ਆਪ ਕਦ ਧਾਰਨ ਕਰਦੇ ਸਨ, ਸੋ ਖਾਲਸਾ ਜੀ ਨੂੰ ਚਾਹੀਏ ਕਿ ਗੁਰਮਤ ਅਨੁਸਾਰ ਸੋਧਕੇ ਜੋ ਜਨਮ ਸਾਖੀਆਂ ਖਾਲਸਾ ਪ੍ਰੈਸ ਵਿੱਚ ਛਪੀਆਂ ਹਨ ਆਪਣੀ ਸੰਤਾਨ ਨੂੰ ਪੜ੍ਹਾਇਆ ਕਰਨ। ਇਸੇ ਗਲਤ ਸਮਝੀ ਦੇ ਸਬਬ ਇਧਰ ਲਹੌਂਦੇ ਦੇਸ ਵਿੱਚ ਅਰੋੜੇ ਖਾਨ ਦਾਨ ਦੇ ਸਿੰਘ ਅੰਮ੍ਰਿਤ ਛਕਕੇ ਭੀ ਜੰਞੂ ਦਾ ਖਹਿੜਾ ਨਹੀਂ ਛਡਦੇ ਅਤੇ ਆਖਦੇ ਹਨ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਬਾਬੇ ਜੀ ਨੇ ਭੀ ਜੰਞੂ ਪਾ ਹੀ ਲਿਆ ਜੋ ਸ੍ਰੀ ਗੁਰੂ ਨਾਨਕ ਜੀ ਦਾ ਹੀ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੋਏ ਹਨ ਜਿਨ੍ਹਾਂ ਦਾ ਮੁਖ ਵਾਕ ਹੈ ਕਿ "ਸਿੱਖ ਹੋਇ ਗਲ ਤਾਗਾ ਮੇਲੇ ਚੌਪੜ ਬਾਜੀ ਗਨਕਾ ਖੇਲੇ"॥

ਸੋ ਖਾਲਸਾ ਜੀ ਮੱਖੀ ਕੱਢਕੇ ਹੀ ਦੁਧ ਪੀਣਾ ਠੀਕ ਹੈ ਅਰਥਾਤ ਉਪਰੋਕਤ ਪੁਸਤਕ ਵਿੱਚ ਏਥੇ ਕਿਤੇ ਕੋਈ ਭੁੱਲ ਹੋਵੇ ਗੁਰਮਤ ਅਤੇ ਗੁਰੂ ਬਾਣੀ ਦੇ ਅਨੁਸਾਰ ਸੋਧਕੇ ਪੜ੍ਹਿਆ ਕਰੋ॥

ਲੇ: ਦਾਸ ਹੀਰਾ ਸਿੰਘ ਰਾਗੀ
ਚੱਕ ਨੰ: ੩੩ ਡਾਕਖਾਨਾ ਅਮੀਪੁਰ
ਇਲਾਕਾ ਲਾਇਲ ਪੁਰ

---

## ਬਾਬੂ ਨਿਕਾ ਸਿੰਘ ਜੀ ਦਾ ਅਕਾਲ ਚਲਾਣਾ

ਸ੍ਰੀ ਯੁਤ ਐਡੀਟਰ ਜੀ, ਸ੍ਰੀ ਵਾਹਿ ਗੁਰੂ ਜੀ ਕਾ ਫਤੇ ਹੈ। ਕ੍ਰਿਪਾ ਕਰਕੇ ਇਸ ਦੁਖਦਾਈ ਪੱਤ੍ਰ ਨੂੰ ਆਪਣੀ ਅਖਬਾਰ ਵਿੱਚ ਜਗ੍ਹਾ ਦੇਵੋ॥

ਬਾਬੂ ਨਿਕਾ ਸਿੰਘ ਜੀ ਜੋ ਬੜੇ ਲਾਇਕ ਵਿਦ੍ਵਾਨ ਸਨ ਇਸ ਸੰਸਾਰ ਤੋਂ ਛੋਟੀ ਉਮਰ ਵਿੱਚ ਹੀ ਗੁਰਪੁਰ ਨੂੰ ਸਿਧਾਰ ਗਏ। ਆਪਨੇ ਆਪ ਹੀ ਵਿਵਹਾਰਕ ਵਿੱਦਯਾ ਵਿੱਚ ਇਤਨੀ ਉੱਨਤੀ ਕੀਤੀ ਸੀ ਕਿ ਆਪ ਬਿਨਾਂ ਕਿਸੀ ਦੀ ਸਹੈਤਾ ਦੇ ਸਬ-ਡਵੀਜ਼ਨਲ ਆਫੀਸ ਦੇ ਓਹਦੇ ਪਰ ਪਹੁੰਚ ਗਏ। ਇਸ ਤੋਂ ਬਿਨਾ ਆਪ ਦਾ ਗੁਰੂ ਘਰ ਪਰ ਇਤਨਾ ਨਿਸਚਾ ਸੀ ਕਿ ਅਕਾਲ ਪੁਰਖ ਅਤੇ ਗੁਰੂ ਸਾਹਿਬਾਂ ਤੋਂ ਸਵਾਇ ਕਿਸੇ ਪਰ ਭਰੋਸਾ ਨਹੀਂ ਕਰਦੇ ਸੇ, ਕਿੰਤੂ ਇੱਕ ਅਕਾਲ ਪੁਰਖ ਨੂੰ ਹੀ ਸਰਬ ਸ਼ਕਤੀ ਮਾਨ ਫਲ ਪ੍ਰਦਾਤਾ ਮੰਨਦੇ ਸਨ। ਆਪਨੇ ਆਪਦੇ ਖਰਚ ਪਰ ਏਥੇ ਸ੍ਰੀ ਗੁਰੂ ਸਿੰਘ ਸਭਾ ਕਾਇਮ ਕੀਤੀ ਸੀ ਜੋ ਅੱਜ ਤਾਈਂ ਅੱਛੀ ਤਰ੍ਹਾਂ ਚਲਦੀ ਹੈ, ਪਰੰਤੂ ਹੁਣ ਕੁਛ ਚਿਰ ਤੋਂ ਆਪ ਅਕਾਲ ਪੁਰਖ ਦੇ ਭਾਣੇ ਅੰਦਰ ਗੁਰਪੁਰ ਨੂੰ ਅਸਵਾਰਾ ਕਰਗਏ ਹਨ ਜਿਸਤੇ ਇਸ ਸਿੰਘ ਸਭਾ ਨੂੰ ਬਹੁਤ ਨੁਕਸਾਨ ਪਹੁੰਚਿਆ ਹੈ। ਜੈਸਾ ਆਪ ਦਾ ਪ੍ਰੇਮ ਸੀ ਗੁਰੂ ਦੀ ਕ੍ਰਿਪਾ ਨਾਲ ਵੈਸਾ ਹੀ ਪੂਰਾ ਹੋਯਾ ਕਿਉਂਕਿ ਆਪ ਦੇ ਚਲਾਣੇ ਦੇ ਪਿਛੋਂ ਆਪ ਦੀ ਸੁਪਤਨੀ ਅਤੇ ਭੁਜੰਗੀ ਸਿੰਘ ਨੇ ਆਪਦੀ ਸਾਰੀ ਰੀਤੀ ਗੁਰੂ ਮ੍ਰਯਾਦਾ ਅਨੁਸਾਰ ਕਰਾਈ ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਾਯਾ। ਅਸੀਂ ਪ੍ਰਾਰਥਨਾ ਕਰਦੇ ਹਾਂ ਕਿ ਅਕਾਲ ਪੁਰਖ ਬਾਬੂ ਜੀ ਦੇ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਵਾਸ ਬਖਸ਼ੇ ਅਰ ਉਨ੍ਹਾਂ ਦੇ ਸਾਰੇ ਸਬੰਧੀਆਂ ਨੂੰ ਭਾਣਾ ਮੰਨਣ ਦਾ ਅਮੋਲਕ ਦਾਨ ਬਖਸ਼ਕੇ ਸ਼ਾਂਤੀ ਪ੍ਰਦਾਨ ਕਰੇ॥

ਲੇ: ਦਾਸ ਬੂਟਾ ਸਿੰਘ
ਸੱਕਤ੍ਰ ਸ੍ਰੀ ਗੁਰੂ ਸਿੰਘ ਸਭਾ ਕਲੋੜ
ਇਲਾਕਾ ਪਟਿਆਲਾ

---

## ਧਰਮ ਸਬੰਧੀ ਖਬਰਾਂ

ਡਾਕਟਰ ਬੀਰ ਸਿੰਘ ਸਾਹਿਬ ਹਾਸਪੀਟਲ ਅਸਿਸਟੰਟ ਭਰਥਪੁਰ ਨੇ ਪੰਚ ਡਾਲਰ ਅਰਥਾਤ ੭॥-) ਖਾਲਸਾ ਕਾਲਜ ਨੂੰ ਪ੍ਰਦਾਨ ਕੀਤੇ ਹਨ। ਸਕੱਤ੍ਰ ਸਾਹਿਬ ਖਾਲਸਾ ਕਾਲਜ ਕੌਂਸਲ ਉਨ੍ਹਾਂ ਦਾ ਸ਼ੁਕਰੀਆ ਅਦਾ ਕਰਦੇ ਹਨ॥

ਇਕ ਤਰਖਾਨ ਧਰਤ ਹੋਏ ਨੂੰ ਚੱਕ ਨੰ: ੧੪੯ ਦੇ ਖਾਲਸੇ ਨੇ ਅੰਮ੍ਰਿਤ ਛਕਾਇਆ ਅਤੇ ੨੫) ਰੁਪੱਯੇ ਤਨਖਾਹ ਲਗੀ ਜੋ ਇਸ ਤਰ੍ਹਾਂ ਵੰਡੇ ਗਏ—ਚਾਰੋਂ ਤਖਤ ਸਾਹਿਬਾਂ ੫), ਖਾਲਸਾ ਕਾਲਜ ੫), ਗੁੰਬੀ ਸਿੰਘ ਪਾਠੀ ੨), ਕਨਯਾਂ ਪਾਠ ਸਾਲਾ ੩॥), ਗੁਰਦੁਵਾਰਾ ਤਰਨ ਤਾਰਨ ਸਾਹਿਬ ੧), ਖਾਲਸਾ ਸਕੂਲ ਤਰਨ ਤਾਰਨ ੧), ਖਾਲਸਾ ਅਖਬਾਰ ਲਾਹੌਰ ੧), ਵਿਹੰਗਮ ਸਿੰਘਾਂ ਨੂੰ ॥)॥

੮ ਸਾਉਣ ਨੂੰ ਉੱਚੇ ਛੀਨੇ, ਜ਼ਿਲਾ ਅੰਮ੍ਰਿਤਸਰ ਵਿਖੇ ਭਾਈ ਖੜਕ ਸਿੰਘ ਜੀ ਨੇ ਅਪਨੇ ਪਿਤਾ ਦੇ ਚਲਾਣੇ ਦੀ ਯਾਦਗਾਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭੋਗ ਪੁਵਾਯਾ॥

ਹਾੜ੍ਹ ਦੀ ਪੂਰਨਮਾਸ਼ੀ ਵਾਲੇ ਦਿਨ ਜਿਹਲਮ ਵਿਚ ਭਾਈ ਭਗਵਾਨ ਸਿੰਘ ਜੀ ਦੀ ਭੈਣ ਦੀ ਸ਼ਾਦੀ ਗੁਰ ਮਰਯਾਦਾ ਨਾਲ ਹੋਈ, ਅੰਨਮਤੀਆਂ ਨੇ ਰੌਲਾ ਕੀਤਾ ਪਰ ਗੁਰੂ ਦੀ ਫਤੇ ਹੋਈ॥

੧੩ ਹਾੜ੍ਹ ਨੂੰ ਸੰਤ ਲਾਲ ਸਿੰਘ ਜੀ ਨਿਰਮਲਾ ਨੇ ਛੋਟੀ ਡੌਲੀ ਜ਼ਿਲਾ ਜਾਲੰਧਰ ਵਿੱਚ ਅਪਨੀ ਸਪੁੱਤ੍ਰੀ ਦਾ ਵਿਵਾਹ ਗੁਰ ਮਰਯਾਦਾ ਨਾਲ ਕੀਤਾ॥

੨੦ ਹਾੜ੍ਹ ਨੂੰ ਭਾਈ ਫੂਲਾ ਸਿੰਘ ਜੀ ਨੇ ਬੱਡੂ ਜ਼ਿਲਾ ਹੁਸ਼ਿਆਰ ਪੁਰ ਵਿੱਚ ਅਪਨੀ ਸਪੁੱਤ੍ਰੀ ਦੇ ਵਿਵਾਹ ਪਰ ਗੁਰ ਮਰਯਾਦਾ ਕੀਤੀ ਅੰਨਮਤੀਆਂ ਨੇ ਬੜਾ ਜ਼ੋਰ ਲਾਯਾ ਪੇਸ਼ ਨਾ ਗਈ॥

ਨਰੂੜ, ਇਲਾਕਾ ਕਪੂਰਥਲਾ ਵਿੱਚ ਭਾਈ ਭੋਲਾ ਸਿੰਘ ਜੀ ਸਪਾਹੀ ਨੇ ਜੋ ਛੁੱਟੀ ਕਲਕੱਤਾ ਤੋਂ ਰਜ਼ਾ ਪਰ ਆਏ ਹੋਏ ਹਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭੋਗ ਪੁਵਾਯਾ ਅਤੇ ੫੦) ਰੁਪੱਯੇ ਧਰਮ ਕਾਰਜਾਂ ਲਈ ਖਰਚੇ॥

ਭਾਈ ਨੱਥਾ ਸਿੰਘ ਜੀ ਦਾ ਛੋਟਾ ਭਾਈ ਚਤਰ ਸਿੰਘ ੧੫ ਜੇਠ ਨੂੰ ਗੁਰਪੁਰ ਸੁਧਾਰਯਾ, ਸਸਕਾਰ ਗੁਰ ਮਰਯਾਦਾ ਨਾਲ ਕੀਤਾ ਗਿਆ ਧਰਮ ਕਾਰਜਾਂ ਪਰ ਮਾਯਾ ਅਰਦਾਸ ਕੀਤੀ॥

ਗੁੱਜਰ ਖਾਂ ਵਿੱਚ ਸਿੰਘਾਂ ਨੇ ਖਾਲਸਾ ਲੰਗਰ ਖੋਲ੍ਹਨ ਦਾ ਗੁਰਮਤਾ ਕੀਤਾ ਹੈ, ਇਕ ਸਿੰਘ ਤਿਆਰ ਬਰ ਤਿਆਰ ਪਰਸ਼ਾਦਾ ਤਿਆਰ ਕਰਨ ਵਾਸਤੇ ਚਾਹੀਦਾ ਹੈ ਤਨਖਾਹ ੪) ਰੁਪੱਯੇ ਦਿੱਤੀ ਜਾਏਗੀ, ਦੋ ਆਦਮੀ ਸਹਾਇਤਾ ਲਈ ਮਿਲਨ ਤੋ ਇਸੀ ਹਫਤੇ ਦੇ ਅੰਦਰ ਬੰਦੋਬਸਤ ਹੋ ਜਾਣਾ ਜ਼ਰੂਰੀ ਹੈ ਪੱਤ੍ਰ ਇਸ ਪਤੇ ਪਰ ਆਉਨ:—ਭਾਈ ਨੈਸਿੰਘ

ਮੈਨੇਜਰ ਖਾਲਸਾ ਲੰਗਰ, ਧਰਮ ਸਾਲਾ ਭਾਈ ਧਯਾਨ ਸਿੰਘ, ਗੁੱਜਰਖਾਂ ॥

—o—

## ਸਰਕਾਰੀ ਖਬਰਾਂ

ਭਾਈ ਦਯਾ ਸਿੰਘ ਜੀ ਮਾਨ ਡਿਪੁਟੀ ਕੁਲੈਕਟਰ ਡਵੀਜ਼ਨ ਲਾਇਲਪੁਰ ਨਹਿਰ ਚਨਾਬ ਨੂੰ ਮੈਜਸਟ੍ਰੇਟ ਦਰਜਾ ਦੋਮ ਦੇ ਅਖਤਿਆਰਾਤ ਮਿਲੇ ॥

ਸਰਦਾਰ ਤਾਰਾ ਸਿੰਘ ਜੀ ਕਾਇਮਮੁਕਾਮ ਅਕਸਟਰਾ ਅਸਿਸਟੰਟ ਕਮਿਸ਼ਨਰ ਨੂੰ ਜ਼ਿਲੇ ਫੀਰੋਜ਼ਪੁਰ ਵਿੱਚ ਮੁਨਸਿਫ ਦਰਜਾ ਦੋਇਮ ਦੇ ਅਖਤਿਆਰ ਮਿਲੇ ॥

ਸਰਦਾਰ ਤਾਰਾ ਸਿੰਘ ਜੀ ਕਾਇਮ ਮੁਕਾਮ ਅਕਸਟਰਾ ਅਸਿਸਟੰਟ ਕਮਿਸ਼ਨਰ ਫੀਰੋਜ਼ਪੁਰ ਨੂੰ ਕੁਲਕਟਰੀ ਦੇ ਅਖਤਯਾਰਾਤ ਮਿਲੇ॥

—o—

## ਫੌਜੀ ਖਬਰਾਂ

੪ ਬਿੰਗਾਲ ਲੈਨਸਰਜ਼ ਦੇ ਜਮਾਂਦਾਰ ਠਾਕੁਰ ਸਿੰ ਜੀ ਰਸਾਈਦਾਰ ਅਰ ਕੋਤ ਦਫੈਦਾਰ ਸੋਂਧਣ ਸਿੰਘ ਜੀ ਜਮਾਂਦਾਰ ਹੋਏ ਆਸਾ ਸਿੰਘ ਜੀ ਦੀ ਥਾਂ ਜੋ ਪਿਨਸ਼ਨ ਗਏ ॥

੨੨ ਵੀਂ (ਪੰਜਾਬ) ਬਿੰਗਾਲ ਪਾਇਨੀਅਰਸ ਦੇ ਹਵਾਲਦਾਰ ਮਾਨ ਸਿੰਘ ਜੀ ਜਮਾਂਦਾਰ ਹੋਏ ਜੈਤਾ ਸਿੰਘ ਜੀ ਦੀ ਥਾਂ ਜੋ ੪੯ ਵੀਂ (ਪੰਜਾਬ) ਬਿੰਗਾਲ ਪਲਟਨ ਵਿੱਚ ਬਦਲ ਗਏ ॥

ਗਾਈਡਸ ਕੋਰ ਕੈਵਲਰੀ ਦੇ ਜਮਾਂਦਾਰ ਬਹਾਦਰਸਿੰਘ ਜੀ ਰਿਸਾਈਦਾਰ ਅਤੇ ਵਰਦੀ ਮੇਜਰ ਅਰ ਕੋਤ ਦਫੇਦਾਰ ਲਾਲ ਸਿੰਘ ਜੀ ਜਮਾਦਾਰ ਹੋਏ ਈਸ਼ਰ ਦਾਸ ਦੀ ਥਾਂ ਜੋ ਮਰਗਿਆ ॥

ਨੰ: ੨ ਹੈਦਰਾਬਾਦ ਕੰਟਨਜੰਟ ਦੇ ਦਫੇਦਾਰ ਸੁੱਧਨ ਸਿੰਘ ਜੀ ਜਮਾਂਦਾਰ ਹੋਏ ਜਮਾਦਾਰ ਦਲੀਪ ਸਿੰਘ ਜੀ ਦੀ ਥਾਂ ਜੋ ਪੈਨਸ਼ਨ ਪਰ ਗਏ ॥

—o—

## ਦੇਸਾਂਤਰੀ ਖਬਰਾਂ

ਅਮੀਰ ਕਾਬਿਲ ਬਿਨਾਂ ਕਿਸੇ ਬੀਮਾਰੀ ਦੇ ਕਮਜ਼ੋਰ ਹੁੰਦੇ ਜਾਂਦੇ ਹਨ, ੬੦ ਬਰਸ ਦੀ ਉਮਰ ਹੋ ਗਈ ਹੈ ॥

ਸ਼ਿਮਲੇ ਵਿੱਚ ਜ਼ਰਾਇਤੀ ਬੈਂਕਾਂ ਵਾਸਤੇ ਇਕ ਮਸੌਦਾ ਕਾਨੂਨ ਤਿਆਰ ਹੋ ਰਿਹਾ ਹੈ ਸਰਦੀਆਂ ਦੇ ਮੌਸਮ ਵਿੱਚ ਪਾਸ ਹੋਵੇਗਾ॥

ਪਿਛਲੇ ਸਾਲ ਨਹਰਾਂ ਦੀ ਆਮਦਨੀ ਜੋ ਹਿੰਦੁਸਤਾਨ ਵਿੱਚ ਹੋਈ ਸੀ ਉਹ ਅੱਜ ਤਾਈਂ ਕੁਲ ਆਮਦਨੀ ਨਹਰਾਂ ਦੀ ੧੪ ਕਰੋੜ ੯੭ ਲੱਖ ਹੋਈ ਹੈ॥

ਜਬਲਪੁਰ ਵਿਚ ਪੰਜਵੀਂ ਪਲਟਨ ਮਦਰਾਸ ਦੇ ਇਕ ਲੈਸ ਨੈਕ ਨੇ ਐਤਵਾਰ ਦੀ ਰਾਤ ਨੂੰ ਬੰਦੂਕ ਨਾਲ ਆਤਮ ਘਾਤ ਕਰ ਲਿਆ ॥

ਹਿੰਦੀ ਮਹਕਮਾਂ ਕਮਸਰੇਟ ਬਾਰਬਰਦਾਰੀ ਦਾ ਨਵਾਂ ਨਾਉਂ ਗੈਜ਼ਟ ਹੋਗਿਆ "ਸਪਲਾਈ ਐਂਡ ਟਰੈਨਸ ਪੋਰਟ ਕੋਰ" ਰਖਿਆ ਗਿਆ ॥

ਸ਼ਿਮਲੇ ਵਿੱਚ ਸ੍ਰੀ ੧੦੮ ਹਜ਼ੂਰ ਮਹਾਰਾਜਾਧਰਾਜ ਨਾਭਾ ਨੇ ਹਜ਼ੂਰ ਵਾਈਸਰਾ ਨਾਲ ਅਰ ਹਜ਼ੂਰ ਕਮਾਂਡਿਰ-ਇਨ-ਚੀਫ ਨਾਲ ਮੁਲਾਕਾਤ ਕੀਤੀ॥

ਪੰਜਾਬ ਸਰਕਾਰ ਗਰਮੀਆਂ ਵਿੱਚ ਆਪਨੀ ਰਾਜ ਧਾਨੀ ਡਲਹੌਜ਼ੀ ਵਿਚ ਸਥਾਪਨ ਕਰਨਾ ਚਾਹੁੰਦੀ ਹੈ ॥

ਡੇਰਾ ਗਾਜ਼ੀਖਾਨ ਵਿੱਚ ਬੜਾ ਭਾਰਾ ਹੜ੍ਹ ਆਯਾ ॥

ਮਿਸਰ ਦੇ ਅਰਬੀ ਪਾਸ਼ਾ ਲੰਕਾ ਤੋਂ ਛੁੱਟਕੇ ਪਹਲੇ ਦੁਨੀਆਂ ਦਾ ਸੈਰ ਕਰਨ ਗੇ ਪਿੱਛੇ ਦੇਸ ਨੂੰ ਜਾਣਗੇ ॥

ਸਰਹਦ ਪਰ ਮਹਸੂਦ ਲੋਕ ਹੁਣ ਭੀ ਉਪੱਦ੍ਰਵ ਮਚਾ ਰਹੇ ਹਨ ਜਿਨ੍ਹਾਂ ਵਾਸਤੇ ਟੋਚੀ ਘਾਟੀ ਅਰ ਸ਼ੰਡੌਲਾ ਦੀ ਫੌਜ ਸਾਵਧਾਨ ਹੋ ਰਹੀ ਹੈ ॥

ਅੱਜ ਕੱਲ ਦੇਸੀ ਟਕਸਾਲਾਂ ਦੇ ਰੁਪਏ ਤਿਆਰ ਹੋ ਰਹੇ ਹਨ ਅਰ ਸੰ: ੧੮੪੦ ਈ: ਦੇ ਰੁਪਏ ਗੁਵਰਨਮਿੰਟ ਖੋਟੇ ਕਰਕੇ ਵਲਵਾ ਰਹੀ ਹੈ ਕਿਉਂਕਿ ਇਸ ਰੁਪਏ ਦਾ ਚਲਨ ਬੰਦ ਹੋਗਿਆ ਹੈ ॥

ਕਾਨ੍ਹਪੁਰ ਮਿਉਰ ਮਿਲ ਦੇ ਸਾਹਿਬ ਗ੍ਰੀਨਉਡ ਨੇ ਕੁਲੀ ਦੇ ਲੱਤ ਮਾਰੀ ਜਿਸ ਨਾਲ ਕੁਲੀ ਮਰ ਗਿਆ। ਸਾਹਿਬ ਨੂੰ ੨੦੦) ਜਰਮਾਨਾ ਹੋਯਾ ਜਿਸ ਵਿੱਚੋਂ ੧੫੦) ਉਸ ਕੁਲੀ ਦੀ ਵਿਧਵਾ ਨੂੰ ਮਿਲਿਆ ॥

ਕਲਕਤੇ ਤੇ ੧੧੦੦੦ ਬੂਟ, ੧੧੦੦੦ ਟੋਪੀਆਂ, ੧੯੦੦੦ ਗਰਮ ਕੋਟ ਜਹਾਜ਼ ਦ੍ਵਾਰਾ ਦਖਣੀ ਅਫਰੀਕਾ ਨੂੰ ਭੇਜੇ ਗਏ ॥

ਪੰਜਾਬ ਦੇ ਜ਼ਿਲਿਆਂ ਦਿੱਲੀ, ਅੰਬਾਲਾ ਅਤੇ ਲਾਹੌਰ ਆਦਿਕ ਵਿੱਚ ਟਿੱਡੀ ਆਈ ॥

ਅਮਰੀਕਾ ਦੇ ਕਰੋੜਾਂ ਪਤੀ ਮਿਸਟਰ ਕਾਰਨੇਗੀ ਨੇ ਸਾਢੇ ਨੌ ਲਖ ਪੌਂਡ ਫਰਾਮਿਸਕੋ ਵਿੱਚ ਇਕ ਬੜੀ ਭਾਰੀ ਲਾਇਬਰੇਰੀ ਨੂੰ ਦਿਤਾ ਇਹ ਸਾਰੀ ਰਕਮ ਇਕ ਕਰੋੜ ਸਾਢੇ ਬਤਾਲੀ ਲਖ ਦੇ ਬਰਾਬਰ ਹੈ ॥

ਨਿਊ ਯਾਰਕ ਲਈ ਭੀ ਇਤਨਾ ਹੀ ਰੁਪੱਯਾ ਦਿਤਾ ਹੈ ॥

ਇਸੀ ਸਾਹਿਬ ਨੇ ਸਕਾਟਲੈਂਡ ਯੂਨੀਵਰਸਟੀ ਨੂੰ ਸਾਢੇ ਚਾਰ ਕਰੋੜ ਰੁਪੱਯਾ ਦਿਤਾ ਹੈ ॥

—o—

## ਖੁੱਲੇ ਬਿਲ

ਜੋ ਖਰੀਦਾਰ ਬਹੁਤ ਚਿਰ ਤੋਂ ਅਖਬਾਰ ਲੈਂਦੇ ਰਹੇ ਅਤੇ ਜਿਨ੍ਹਾਂ ਨੇ ਬਿਲ ਅਤੇ ਚਿੱਠੀਆਂ ਭੇਜਨ ਪੁਰ ਭੀ ਕੁਛ ਕ੍ਰਿਪਾ ਦਰਿਸ਼ਟੀ ਨਹੀਂ ਕੀਤੀ ਉਨ੍ਹਾਂ ਦੀ ਸੇਵਾ ਵਿਚ ਜੋ ਆਖਰੀ ਚਿੱਠੀ ਛਾਪ ਕੇ ਭੇਜੀ ਗਈ ਸੀ ਉਸ ਵਿੱਚ ਇਹ ਪ੍ਰਗਟ ਕੀਤਾ ਗਿਆ ਸੀ ਕਿ ਜੇਕਰ ਆਪ ਅਪਨਾ ਚੰਦਾ ਨਾ ਦੇ ਦੇਵੋਗੇ ਯਾ ਚਿੱਠੀ ਦੁਆਰਾ ਕਿਸ਼ਤਾਂ ਨਾ ਕਰ ਲਵੋਗੇ ਤਾਂ ਅਖਬਾਰ ਵਿੱਚ ਆਪ ਦੇ ਨਾਉਂ ਖੁਲ੍ਹਾ ਬਿਲ ਛਾਪਿਆ ਜਾਵੇਗਾ ਸੋ ਜਿਨ੍ਹਾਂ ਖਰੀਦਾਰਾਂ ਨੇ ਅੱਜ ਕੱਲ ਕ੍ਰਿਪਾ ਦ੍ਰਿਸ਼ਟੀ ਨਾ ਕਰਕੇ ਉੱਤ੍ਰ ਤਕ ਭੀ ਨਹੀਂ ਭੇਜਿਆ ਉਨ੍ਹਾਂ ਦੀ ਸੇਵਾ ਵਿੱਚ ਇਹ ਖੁਲ੍ਹੇ ਬਿਲ ਅਖਬਾਰ ਵਿੱਚ ਛਾਪੇ ਜਾਂਦੇ ਹਨ। ਆਸ਼ਾ ਹੈ ਕਿ ਇਹ ਮਹਾਤਮਾਂ ਹੁਨ ਅਪਨਾ ਚੰਦਾ ਭੇਜਕੇ ਕਰਤਾਰਥ ਕਰਨ ਗੇ ਅਤੇ ਜੇਕਰ ਅਖਬਾਰ ਵਿੱਚ ਬਿੱਲ ਛਪਨ ਤੋਂ ਇੱਕ ਮਹੀਨੇ ਪਿੱਛੇ ਚੰਦਾ ਨਾ ਭੇਜਿਆ ਗਿਆ ਯਾ ਉੱਤ੍ਰ ਨਾ ਭੇਜਿਆ ਗਿਆ ਤਾਂ ਅਸੀਂ ਅਖਬਾਰ ਬੰਦ ਕਰ ਦੇਵਾਂ ਗੇ। ਬਾਕੀ ਚੰਦਿਆਂ ਦੀ ਇਹ ਹੈ:—

ਭਾਈ ਚੰਚਲਨ ਸਿੰਘ ਜੀ ਦਫਤਰੀ ਸਿਵਲ ਐਂਡ ਮਿਲੀਟਰੀ ਆਡੀਟ ਵਿਟਰ ਨੀਊ ਮਾਰਕੀਟ ਕਲਕੱਤਾ ੬॥੍)

ਸਰਦਾਰ ਪਿਆਰਾ ਸਿੰਘ ਜੀ ਸਬ-ਓਵਰਸੀਅਰ ਡਿਸਟਰਿਕਟ ਬੋਰਡ ਹਾਫਿਜ਼ਾਬਾਦ ਜ਼ਿਲਾ ਗੁਜਰਾਂਵਾਲਾ ੨)

ਸੋਢੀ ਪੂਰਨ ਸਿੰਘ ਜੀ ਰਈਸ ਫਿਲੌਰ ਡਾਕਖਾਨਾ ਕੋਟ ਕਪੂਰਾ ਰਿਆਸਤ ਫਰੀਦ-

ਕੋਟ ੧੪।≡)

ਪੰਡਤ ਰਾਮਸਰਨ ਦਾਸ ਜੀ ਵਿੱਦਯਾਰਥੀ ਨੌਬਲੀ ਹਾਈ ਸਕੂਲ ਮਲੇਰ ਕੋਟਲਾ ਜ਼ਿਲਾ ਲੁਦਿਹਾਨਾ ੫=)

ਸੈਕ੍ਰੇਟਰੀ ਸਿੰਘ ਸਭਾ ਰਕਵਾਲ ਜ਼ਿਲਾ ਜਿਹਲਮ ੨੨।≡)

ਸਰਦਾਰ ਸੁਲਤਾਨ ਸਿੰਘ ਜੀ ਸਬ-ਡਿਵੀਜ਼ਨਲ ਅਫਸਰ ਸਬ-ਡਵੀਜ਼ਨ ਨਹਿਰ ਸਰਹੰਦ ਲੁਦਿਹਾਨਾ ੧੫॥≡)

ਭਾਈ ਸੰਤ ਸਿੰਘ ਜੀ ਸਪੁੱਤ੍ਰ ਭਾਈ ਰਾਮ ਸਿੰਘ ਜੀ ਮੌਜ਼ਿਆ ਭਿਸੇਂਵਾਲ ਡਾਕਖਾਨਾ ਜੰਡਿਆਲਾ ਜ਼ਿਲਾ ਅੰਮ੍ਰਿਤਸਰ ੧੨॥-)

ਭਾਈ ਸੁਜਾਨ ਸਿੰਘ ਜੀ ਕੋਹਲੀ ਸੈਦਪੁਰੀ ਮਹੱਲਾ ਰਾਵਲ ਪਿੰਡੀ ਸ਼ਹਰ ੬=)

ਮਹਤਾ ਸੋਭਰਾਜ ਸਾਹਿਬ ਗੁਰੇਜਾ ਨੱਗਰ ਕੈਹਰੂਰ ਤੈਹਸੀਲ ਲੋਧਰਾਂ ਜ਼ਿਲਾ ਮੁਲਤਾਨ ੧੦।≡)

ਭਾਈ ਸੰਤ ਸਿੰਘ ਜੀ ਗੁਰਮੁਖੀ ਮਾਸਟਰ ਕੈਸਰੀ ਬਾਗ਼ ਸਕੂਲ ਅੰਮ੍ਰਿਤਸਰ ੬॥≡)

ਮਿਸਤ੍ਰੀ ਸੁੰਦਰ ਸਿੰਘ ਜੀ ਜਨਰਲ ਠੇਕੇਦਾਰ ਕੋਹਮਰੀ ੧੧॥)

ਸਰਦਾਰ ਸੁਦੇਤ੍ਰ ਸਿੰਘ ਜੀ ਮੁਰਖਾਈ ਡਾਕਖਾਨਾ ਜ਼ੀਰਾ ਜ਼ਿਲਾ ਫ਼ੀਰੋਜ਼ ਪੁਰ ੧੧।-)

ਸਰਦਾਰ ਸੇਵਾ ਸਿੰਘ ਜੀ ਮੇਜਰ ਗਾਰਡ ਜੀ ਹਜ਼ੂਰ ਮਹਾਰਾਜਾ ਸਾਹਿਬ ਬਹਾਦਰ ਪਟਿਆਲਾ ੧੦॥≡)

---

## ਵਸੂਲੀ ਚੰਦਾ ਅਖਬਾਰ

ਮੈਨੇਜਰ ਉਨ੍ਹਾਂ ਸਾਹਿਬਾਂ ਦਾ ਧੰਨਵਾਦ ਕਰਦਾ ਹੈ ਕਿ ਜਿਨ੍ਹਾਂ ਨੇ ਚੰਦਾ ਅਖਬਾਰ ਭੇਜਕੇ ਕ੍ਰਿਤਾਰਥ ਕੀਤਾ ਹੈ ॥

੨੬ ਜੌਲਾਈ—ਭਾਈ ਉੱਤਮ ਸਿੰਘ ਜੀ ਰੇਲਵੇ ਗਾਰਡ ਵਜ਼ੀਰਾਬਾਦ ੩॥=)

੨੬ ਜੌਲਾਈ—ਭਾਈ ਪਾਲ ਸਿੰਘ ਜੀ ਰੀਥੀ ਪਲਟਨ ਨੰ: ੨੫ ਕੈਂਪ ਖਾਰ ੩॥≡)

੨੬ ਜੌਲਾਈ—ਮਹੰਤ ਹਰਭਜਨ ਦਾਸ ਜੀ ਬੂਮਨਸ਼ਾਹ ਜ਼ਿਲਾ ਮੁੰਟਗੁਮਰੀ ੩॥=)

੨੬ ਜੌਲਾਈ—ਸੈਕ੍ਰੇਟਰੀ ਸਾਹਿਬ ਸਿੰਘ ਸਭਾ ਬਾਗਾਨੀਆਂ ਜ਼ਿਲਾ ਲੁਦਿਹਾਨਾ ੨।=)

੨੬ ਜੌਲਾਈ—ਸਰਦਾਰ ਗੋਪਾਲ ਸਿੰਘ ਜੀ ਸਟੇਟ ਇੰਜੀਨੀਅਰ ਚੰਬਾ ੩॥=)

੨੬ ਜੌਲਾਈ—ਡਾਕਟਰ ਜਵਾਹਰ ਸਿੰਘ ਜੀ ਖੁਡੀਆਂ ਜ਼ਿਲਾ ਲਾਹੌਰ ੪)

੨੭ ਜੌਲਾਈ—ਭਾਈ ਸੁੰਦਰ ਸਿੰਘ ਜੀ ਕਾਲਾ ਜ਼ਿਲਾ ਜਿਹਲਮ ੩)

੨੭ ਜੌਲਾਈ—ਭਾਈ ਗੰਗਾ ਸਿੰਘ ਜੀ ਸੱਖਰ ਡਾਕਖਾਨਾ ਆਦਮ ਸ਼ਾਹ ੩॥=)

੨੮ ਜੌਲਾਈ—ਸਰਦਾਰ ਨੱਥਾ ਸਿੰਘ ਜੀ ਡਿਪਟੀ ਇਨਸਪੈਕਟਰ ਸਕੂਲਸ ਮਥਰਾ ੩॥=)

੨੯ ਜੌਲਾਈ—ਬਾਬੂ ਚੰਦਾ ਸਿੰਘ ਜੀ ਸੈਕੰਡ ਕਲਰਕ ਮਹਕਮਾਂ ਪੋਲੀਟੀਕਲ ਐਡਵਾਈਜ਼ਰ ਸਾਹਿਬ ਕਿਲਾਤ ੩॥=)

੩੦ ਜੌਲਾਈ—ਸਰਦਾਰ ਨੱਥਾ ਸਿੰਘ ਜੀ ਜਾਗੀਰਦਾਰ ਮਲਕ ਪੁਰ ਜ਼ਿਲਾ ਕਰਨਾਲ ੧)

੩੧ ਜੌਲਾਈ—ਸਰਦਾਰ ਬਹਾਦਰ ਸਰਦਾਰ ਹੀਰਾ ਸਿੰਘ ਜੀ ਨੱਗਰ ਰੰਡੀਵਾਲ ਜ਼ਿਲਾ ਹੁਸ਼ਿਆਰ ਪੁਰ ੩॥=)

੩੧ ਜੌਲਾਈ—ਭਾਈ ਨਿਹਾਲ ਸਿੰਘ ਜੀ ਘੁੰਗ੍ਰੀਲਾ ਜ਼ਿਲਾ ਰਾਵਲਪਿੰਡੀ ੨॥)

## ਖਾਲਸਾ ਅਖਬਾਰ ਲਈ ਸੱਚੇ ਅਰਦਾਸੇ

ਮੈਨੇਜਰ ਉਨ੍ਹਾਂ ਸਾਹਿਬਾਂ ਦਾ ਧੰਨਵਾਦ ਕਰਦਾ ਹੈ ਕਿ ਜਿਨ੍ਹਾਂ ਨੇਂ ਸੱਚੇ ਅਰਦਾਸੇ ਭੇਜਕੇ ਕਰਤਾਰਥ ਕੀਤਾ ਹੈ ॥

੨੬ ਜੌਲਾਈ—ਸਿੰਘ ਸਭਾ ਜੰਡੂ ਸਿੰਘ ਜ਼ਿਲਾ ਜਾਲੰਧਰ ਮਾਰਫਤ ਭਾਈ ਮੰਗਲ ਸਿੰਘ ਜੀ ਸੈਕ੍ਰੇਟਰੀ ਸਿੰਘ ਸਭਾ ਸਹਾਇਤਾ ਅਖਬਾਰ ੧=)

੨੭ ਜੌਲਾਈ—ਭਾਈ ਹਰੀ ਸਿੰਘ ਜੀ ਲੰਗ੍ਹ ਕਨਫਟ ਖਲੀਲ ਜ਼ਿਲਾ ਰਾਵਲ ਪਿੰਡੀ ਸਭਾ ਦੀ ਕਾਇਮੀ ਦੇ ਸਮੇਂ =)॥

---

## ਧਰਮ ਪੁਸਤਕਾਂ

ਹੇਠ ਲਿਖੀਆਂ ਹੋਈਆਂ ਪੁਸਤਕਾਂ ਮੰਗਾਉਣ ਲਈ ਮੈਨੇਜਰ ਖਾਲਸਾ ਪ੍ਰੇਸ ਨੂੰ ਲਿਖੋ।

| | |
|---|---|
| ਗੁਰਮਤ ਪ੍ਰਭਾਕਰ ਜਿਲਦ ਵਾਲਾ | ੨) |
| ਦੁਰਗਾ ਪ੍ਰਬੋਧ ਜਿਲਦ ਵਾਲਾ | ੧≡) |
| ਦੁਰਗਾ ਪ੍ਰਬੋਧ ਬਗੈਰ ਜਿਲਦ | ੧) |
| ਨਵਾਂ ਨਕਲੀ ਸਿੱਖ ਪ੍ਰਬੋਧ | ।≡) |
| ਪ੍ਰਤੱਗਯਾ ਪਾਲਣ | ≡) |
| ਸਿੰਘਨੀਆਂ ਦੇ ਸਿਦਕ | -) |
| ਤਾਰਾ ਸਿੰਘ ਵਾਈਏਂ ਦੀ ਸ਼ਹੀਦੀ | ≡)॥ |
| ਸਿੱਖ ਬੱਚੇ ਦੀ ਸ਼ਹੀਦੀ | )॥ |
| ਅੰਮ੍ਰਿਤ ਵਧਾਈ | )। |
| ਭਾਰਤ ਮੰਗਲ | )। |
| ਕਲਗੀਧਰ ਉਪਕਾਰ | )। |
| ਗੁਰੂ ਅਰਜਨ ਚਰਿੱਤ੍ਰ | )॥ |
| ਨਾਨਕ ਪ੍ਰਬੋਧ | ।≡) |
| ਰਾਜ ਪ੍ਰਬੋਧ | ।) |
| ਸੁਲਤਾਨ ਪੁਆੜਾ | =)॥ |
| ਨਾਵਲ ਗੁਰਮੁਖੀ ਹਿੱਸਾ ਪਹਿਲਾ | ॥) |
| ਨਾਵਲ ਗੁਰਮੁਖੀ ਦੂਜਾ ਹਿੱਸਾ | ॥) |
| ਜਨਮ ਸਾਖੀ ਗੁਰੂ ਨਾਨਕ ਸਾਹਿਬ | ॥) |
| ਜਨਮ ਸਾਖੀ ਗੁਰੂ ਅਮਰ ਦਾਸ ਜੀ | ।-) |
| ਜਨਮ ਸਾਖੀ ਗੁਰੂ ਅਰਜਨ ਸਾਹਿਬ | ≡) |
| ਜਨਮ ਸਾਖੀ ਗੁਰੂ ਹਰਿਰਾਇ ਜੀ | ≡) |
| ਜਨਮ ਸਾਖੀ ਗੁਰੂ ਹਰਿ ਕਿਸ਼ਨ ਜੀ | =) |
| ਸਰਹੱਦ ਪਰ ਪਲਟਨ ਨੰ: ੧੪ ਸਿੱਖ ਦੀ ਬਹਾਦਰੀ | )॥ |
| ਸਮੱਸਯਾ ਪੂਰਤੀ | )॥ |
| ਟਰੈਪਫ ਕਾਲ ਅੰਗ੍ਰੇਜ਼ੀ | )॥ |
| ਖਾਲਸਾ ਧਰਮ ਸੰਸਕਾਰ ਬਿਧੀ | ।) |
| ਸੋਰਾ ਅਤੇ ਸਾਧੂ ਦਯਾਨੰਦ ਜੀ ਦਾ ਸੰਬਾਦ | =)॥ |
| ਪੰਥ ਸੁਧਾਰ ਬਿਨਯ ਪੱਤ੍ਰ | )। |
| ਗੁਰਮਤ ਆਰਤੀ ਪ੍ਰਬੋਧ | =)॥ |
| ਡਰਪੋਕ ਸਿੰਘ | ≡)॥ |
| ਸਬੇਗ ਸਿੰਘ ਦੀ ਸ਼ਹੀਦੀ | ≡) |
| ਮੀਰਾਂ ਕੋਟੀਏ ਮਤਾਬ ਸਿੰਘ ਦੀ ਬਹਾਦਰੀ | =) |
| ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ | ≡) |
| ਧਰਮ ਦਰਪਨ | -) |
| ਪੰਥ ਪ੍ਰਬੋਧ | )॥ |
| ਖਾਲਸੇ ਦੇ ਜਨਮ ਦਿਨ ਦੀ ਵਧਾਈ | )। |
| ਖਾਲਸੇ ਜੀ ਦੇ ਬੋਲੇ | )॥ |
| ਜਮਨ ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੩) |

ਭਾਈ ਜਵਾਹਿਰ ਸਿੰਘ ਜੀ ਸਕੱਤ੍ਰ ਸਭਾ ਅੰਬਾਲਾ ਛਾਉਣੀ ਦੇ ਪੁਸਤਕ ਖਾਲਸਾ ਪ੍ਰੇਸ ਤੋਂ ਭੀ ਮਿਲ ਸਕਦੇ ਹਨ :—

| | |
|---|---|
| ਹਜ਼ਾਰੇ ਦੇ ਸ਼ਬਦਾਂ ਦਾ ਟੀਕਾ | =) |
| ਬਾਵਨ ਅੱਖਰੀ ਜਿਲਦ ਵਾਲਾ | ॥=) |
| ਬਾਵਨ ਅੱਖਰੀ ਬਗੈਰ ਜਿਲਦ | ॥=) |
| ਟੀਕਾ ਸੁਖਮਨੀ ਜਿਲਦ ਵਾਲਾ | ੧॥) |
| ਟੀਕਾ ਸੁਖਮਨੀ ਬਗੈਰ ਜਿਲਦ | ੧।) |
| ਟੀਕਾ ਰਹਿਰਾਸ | ≡) |
| ਟੀਕਾ ਸਵੈਯਾਂ ਦਾ | -)॥ |

ਦਾਸ ਮੈਨੇਜਰ

---

# ਇਸ਼ਤਿਹਾਰ

## ਇੱਕ ਉਸਤਾਦ ਦੀ ਜ਼ਰੂਰਤ

ਇੱਕ ਉਸਤਾਦ ਸਿੰਘ ਦੀ ਜ਼ਰੂਰਤ ਹੈ ਜਿਸ ਨੇ ਐਂਟਰੈਂਸ ਦਾ ਇਮਤਿਹਾਨ ਪਾਸ ਕੀਤਾ ਹੋਵੇ ਅਤੇ ਜੋ ਗੁਰਮੁਖੀ ਭੀ ਅਛੀ ਤਰ੍ਹਾਂ ਪੜ੍ਹਾ ਸਕਦਾ ਹੋਵੇ, ਤਨਖਾਹ ੧੫) ਰੁਪਯੇ ਮਾਹਵਾਰ ਦਿੱਤੀ ਜਾਵੇਗੀ ਯਾ ਖਾਨਾ ਅਤੇ ੧੦) ਰੁਪਯੇ ਤਨਖਾਹ ਮਾਹਵਾਰ। ਦਰਖਾਸਤਾਂ ਹੇਠ ਲਿਖੇ ਪਤੇ ਪਰ ਆਉਣ :-

ਭੋਲਾ ਸਿੰਘ
ਸਬ-ਓਵਰਸੀਅਰ ਬਿੰਦਕੀ
ਜ਼ਿਲਾ ਫਿਤੇ ਪੁਰ



## ਵਰ ਲਈ ਕੰਨਿਆਂ ਦੀ ਜ਼ਰੂਰਤ

ਭਾਈ ਰਾਮ ਸਿੰਘ ਜੀ ਗ੍ਰੰਥੀ ਗੁਰਦੁਆਰਾ ਡੇਹਰਾ ਸਾਹਿਬ ਬਾਬਾ ਧਰਮਲ ਸਾਹਿਬ ਚਰਨਾਲੀਆਂ ਜੋ ਚੱਕ ਰਾਮਦਾਸ ਜ਼ਿਲਾ ਸ਼ਾਹਪੁਰ ਵਿੱਚ ਹੈ ਕਿਸੀ ਸਿੰਘ ਅੰਮ੍ਰਿਤ ਧਾਰੀ ਦੀ ਲੜਕੀ ਨਾਲ ਸ਼ਾਦੀ ਕਰਨਾ ਚਾਹੁੰਦੇ ਹਨ, ਜਿਸ ਦੀ ਉਮਰ ੧੪ ਤੋਂ ਲੈਕੇ ੨੫ ਸਾਲ ਤਕ ਹੋਵੇ ਅਤੇ ਅੰਗ ਹੀਨ ਨਾ ਹੋਵੇ ਅਤੇ ਗੁਰਮੁਖੀ ਪੜ੍ਹੀ ਹੋਈ ਹੋਵੇ। ਭਾਈ ਸਾਹਿਬ ਦੀ ਉਮਰ ੨੫ ਸਾਲ ਦੀ ਹੈ ਪਹਿਲੀ ਜ਼ਾਤ ਕੱਕੜ ਖੱਤ੍ਰੀ ਹੈ, ਗੁਜ਼ਾਰਾ ਮਾਕੂਲ ਹੈ, ਗੁਰਦੁਆਰੇ ਦੀ ਆਮਦਨ ਤੋਂ ਬਿਨਾਂ ਹੋਰ ਭੀ ਆਮਦਨ ਹੈ। ਚਿੱਠੀ ਪੱਤ੍ਰ ਹੇਠ ਲਿਖੇ ਪਤੇ ਪਰ ਲਿਖਣਾ ਚਾਹੀਏ:-

ਅਰਜਨ ਸਿੰਘ ਰਈਸ
ਚੱਕ ਰਾਮਦਾਸ ਜ਼ਿਲਾ ਸ਼ਾਹ ਪੁਰ



## ਵਰ ਲਈ ਕੰਨਿਆਂ ਦੀ ਜ਼ਰੂਰਤ

ਪਲਟਨ ਨੰ: ੧੪ ਸਿੱਖ ਦੇ ਗ੍ਰੰਥੀ ਸਿੰਘ ਭਾਈ ਵਸਾਖਾ ਸਿੰਘ ਜੀ ਭਾਈ ਸਾਹਿਬ ਸਿੰਘ ਜੀ ਗ੍ਰੰਥੀ ਦੇ ਸਪੁੱਤ੍ਰ ਬ੍ਰਾਹਮਣ ਸਿੰਘ ਰਹਿਣੇ ਵਾਲੇ ਪਿੰਡ ਅਤੇ ਡਾਕਖਾਨਾ ਹਰਨਾਲ, ਤਹਸੀਲ ਗੁੱਜਰਖਾਨ, ਜ਼ਿਲਾ ਰਾਵਲਪਿੰਡੀ ਅਪਨੀ ਸ਼ਾਦੀ ਗੁਰਮ੍ਰਯਾਦਾ ਅਨੁਸਾਰ ਕਰਨੀ ਚਾਹੁੰਦੇ ਹਨ। ਉਨ੍ਹਾਂ ਦੀ ਉਮਰ ੨੨ ਸਾਲ ਦੀ ਹੈ, (੧) ਅਰ ਸਰੀਰ ਕਰਕੇ ਅਰੋਗ ਔਰ ਸਰਬ ਅੰਗ ਸੰਪੂਰਨ ਹਨ, (੨) ਗੁਰਮੁਖੀ ਵਿੱਦਯਾ ਅਰ ਗੁਰਮਤ ਧਰਮ ਕਾਰਯ ਸੰਪੰਨ ਹਨ, (੩) ਤਲਬ ਆਮਦਨ ੩੦) ਰੁਪੱਯੇ ਮਾਹਵਾਰੀ ਹੈ ॥

ਇਸ ਵਾਸਤੇ ਸਮੂਹ ਖਾਲਸਾ ਪੰਥ ਦੇ ਸਿੰਘ ਸਾਹਿਬਾਨ ਦੇ ਸਨਮੁਖ ਇਹ ਪ੍ਰਾਰਥਨਾ ਹੈ ਕਿ ਕੋਈ ਸਿੰਘ ਸਾਹਿਬ ਆਪਨੀ ਕੰਨਯਾ ਦੀ ਸ਼ਾਦੀ ਗੁਰ ਮ੍ਰਯਾਦਾ ਅਨੁਸਾਰ ਕਰਨੀ ਚਾਹੁੰਦਾ ਹੋਵੇ ਕਿ ਜਿਸ ਦੀ ਉਮਰ ੧੪ ਸਾਲ ਤੋਂ ੧੯ ਤਕ ਹੋਵੇ, (੧) ਗੁਰਮੁਖੀ ਵਿੱਦਯਾ ਪੜ੍ਹੀ ਹੋਈ ਹੋਵੇ ਜੈਸਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕੀਤਾ ਹੋਵੇ ਯਾ ਕਰਦੀ ਹੋਵੇ, (੨) ਲੰਗਰ ਆਦਿਕ ਘਰ ਦਾ ਕੰਮ ਸਿੱਖੀ ਹੋਵੇ ਯਾ ਸਿੱਖਦੀ ਹੋਵੇ, (੩) ਤਿਤ ਦੇ ਪਹਨਣ ਦੇ ਬਸਤ੍ਰ ਸੀਊਣ ਜਾਣਦੀ ਹੋਵੇ ਯਾ ਸਿੱਖਦੀ ਹੋਵੇ, (੪) ਬਾਲਕ ਪਾਲਣਾ ਅਰ ਪਤਿਬ੍ਰਤ ਧਰਮ ਦਾ ਗੁਣ ਸਿੱਖਣ ਦਾ ਪ੍ਰਣ ਕਰ ਲਵੇ, (੫) ਅਰ ਸਰੀਰ ਨੂੰ ਕੋਈ ਕਿਸੇ ਤਰ੍ਹਾਂ ਦਾ ਰਾਜ ਰੋਗ ਅਰ ਅੰਗ ਭੰਗ ਨਾ ਹੋਵੇ, ਜੋ ਸਿੰਘ ਅਪਨੀ ਕੰਨਯਾਂ ਦਾ ਨਾਤਾ ਕਰਨਾ ਚਾਹੇ ਸੋ ਇਸ ਤਰ੍ਹਾਂ ਪਤ੍ਰਕਾ ਭੇਜੇ:-

ਸਰਦਾਰ ਮਾਨ ਸਿੰਘ ਸਾਹਿਬ ਸਰਦਾਰ ਬਹਾਦਰ ਸੂਬੇਦਾਰ ਮੇਜਰ ਅਤੇ ਪ੍ਰੇਜ਼ੀਡੈਂਟ ਸ੍ਰੀ ਗੁਰੂ ਸਿੰਘ ਸਭਾ ਪਲਟਨ ਨੰ: ੧੪ ਸਿੱਖ ਫੀਲਡ ਫੋਰਸ, ਚੀਨ ॥

ਹੋਰ ਜੋ ਕੋਈ ਕਿਸੇ ਤਰ੍ਹਾਂ ਦਾ ਸਵਾਲ ਜਵਾਬ ਕਰਨਾ ਹੋਵੇ ਤਾਂ ਬੀ ਚਿੱਠੀ ਦ੍ਵਾਰੇ ਕਰ ਸਕਦੇ ਹਨ ॥

ਲੇ: ਦਾਸ ਸੁੰਦਰ ਸਿੰਘ
ਜਮਾਂਦਾਰ ਐਡਜੂਟੈਂਟ ਅਤੇ ਸਕੱਤ੍ਰ ਸਭਾ
ਪਲਟਨ ਨੰ: ੧੪ ਸਿੱਖ



## ਸੱਜਣੋਂ

ਜੇ ਕਰ ਆਪ ਨੂੰ ਘਰ ਬੈਠਿਆਂ ਭਾਵੇਂ ਕਿਸੇ ਪ੍ਰਕਾਰ ਦੇ ਗੁਰਮੁਖੀ, ਸ਼ਾਸਤ੍ਰੀ, ਉਰਦੂ, ਗ੍ਰੰਥ ਪੋਥੀਆਂ ਖਾਲਸਾ ਟ੍ਰੈਕਟ ਸੁਸਾਇਟੀ ਦੇ ਗੁਟਕੇ, ਤਸਵੀਰਾਂ, ਕਿਤੇ, ਅਰ ਕਿਸੇ ਕਹਾਣੀਆਂ ਦੀ ਲੋੜ ਹੋਵੇ ਤਾਂ

**ਜ੍ਵਾਲਾ ਸਿੰਘ ਗੁਰਦਿਆਲ ਸਿੰਘ**

ਏਜੰਟ ਖਾਲਸਾ ਟ੍ਰੈਕਟ ਸੁਸਾਇਟੀ ਦੇ ਪੁਸਤਕਾਂਵਾਲੇ ਲੁਹਾਰੀ ਦਰਵਾਜ਼ਾ ਲਾਹੌਰ ਪਾਸੋਂ ਮੰਗਾਵਾ ਲਵੇ ॥



## ਜ਼ਰੂਰੀ ਵਿਗਯਾਪਨ

ਸਸਤਾ ਅਤੇ ਫਾਇਦੇ ਵਾਲਾ ਇੱਕ ਬੰਦੋਬਸਤ ਮੌਤ ਦੇ ਪਿੱਛੋਂ ਇਕ ਮੋਤਬਿਰ ਅਰ ਆਸਾਨ ਤਰੀਕੇ ਨਾਲ ਮਿਲ ਸਕਦਾ ਹੈ। ਅੰਗ੍ਰੇਜ਼ੀ ਜਾਨਨ ਵਾਲਿਆਂ ਪੁੱਛ ਗਿੱਛ ਕਰਨ ਵਾਲਿਆਂ ਦੀ ਜ਼ਰੂਰਤ ਹੈ, ਇਸ ਦੇ ਫਾਇਦਿਆਂ ਆਦਿਕ ਨੂੰ ਵੇਖਣ ਵਾਸਤੇ ਚਿੱਠੀ ਅੰਗ੍ਰੇਜ਼ੀ ਵਿਚ ਮੈਨੇਜਰ ਨੂੰ ਹੇਠ ਲਿਖੇ ਪਤੇ ਪਰ ਲਿਖੋ:-

ਮੈਨੇਜਰ ਕਲਕੱਤਾ ਪ੍ਰੋਵੀਡੈਂਟ
ਇਨਸਿਟੀਟ੍ਯੂਸ਼ਨ
੧੧-੩ ਹੈਰੀਸਨ ਰੋਡ
ਕਲਕੱਤਾ

Calcutta Provident Institution,
11-3 Harrison Road,
Calcutta.



## ਟੀਕਾ ਰਹਿਰਾਸ ਅਤੇ ਟੀਕਾ ਸਵੈਯਾਂ ਦਾ

ਟੀਕਾ ਰਹਰਾਸ ਮੋਖ ≡), ਟੀਕਾ ਸਵੈਯਾ ਦਾ ਜੋ ਅੰਮ੍ਰਿਤ ਛਕਾਉਣ ਵੇਲੇ ਪੜ੍ਹੇ ਜਾਂਦੇ ਹਨ ਮੋਖ -)॥ ਅਤੇ ਹਜ਼ਾਰੇ ਦੇ ਸ਼ਬਦਾਂ ਦਾ ਟੀਕਾ ਮੋਖ ≡) ਡਾਕ ਮਸੂਲ -), ਸੁਖਮਨੀ ਸਾਹਿਬ ਸਟੀਕ ਮੋਖ ੧॥) ਰੁਪੱਯਾ ਬਢੀਆ ਜਿਲਦ ੧।) ਰੁਪੱਯੇ, ਬਾਵਨ ਅੱਖਰੀ ਸਟੀਕ ਮੋਖ ॥=), ਬਢੀਆ ਜਿਲਦ ॥=), ਸ੍ਰੀ ਗੁਰੂ ਗ੍ਰੰਥ ਸਾਹਿਬ ਸੁਨਹਿਰੀ ਚਮੜੇ ਦੀ ਜਿਲਦ ਵਾਲਾ ਜਿਸ ਦਾ ਮੁੱਲ ਅੱਗੇ ੧੧) ਹੁਣ ੯॥), ਹੋਰ ਹਰ ਪ੍ਰਕਾਰ ਦੀਆਂ ਧਰਮ ਪੁਸਤਕਾਂ ਸਾਥੋਂ ਮਿਲ ਸਕਦੀਆਂ ਹਨ ਜਿਹਾ ਕੁ ਟ੍ਰੈਕਟ ਸੁਸਾਇਟੀ ਦੇ ਗੁਟਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਵਗੈਰਾ ॥

ਦਾਸ ਜਵਾਹਿਰ ਸਿੰਘ,
ਸਕੱਤ੍ਰ ਸਿੰਘ ਸਭਾ
ਅੰਬਾਲਾ ਛਾਉਣੀ



# ਬਿਕ੍ਰਮ ਡਿਸਪੈਨਸਰੀ ਫ਼ੀਰੋਜ਼ਪੁਰ ਸ਼ਹਿਰ

ਇਸ ਨਾਮ ਦਾ ਦਵਾਈ ਖਾਨਾ ਬੈਕੁੰਠ ਨਿਵਾਸੀ ਮਹਾਰਾਜਾ ਫਰੀਦਕੋਟ ਦੀ ਯਾਦਗਾਰ ਵਿਚ ਖੋਲ੍ਹਿਆ ਗਯਾ ਹੈ ਇਸਕਾ ਇੰਤਜ਼ਾਮ ਡਾਕਟਰ ਕੇਸਰਸਿੰਘ ਐਮ.ਏ,ਐਮ.ਡੀ, ਸਾਬਕ ਮੈਡੀਕਲ ਅਫਸਰ ਰਿਆਸਤ ਫਰੀਦਕੋਟ, ਦਾ ਡਾਕਟਰ ਖਾਸ ਮਹਾਰਾਜਾ ਸਾਹਿਬ ਦਾ ਸ਼ਾਹੀ ਖਾਨਦਾਨ, ਦੇ ਸਪੁਰਦ ਹੈ। ਇਸ ਦਵਾਈਖਾਨੇ ਦੇ ਮੈਨੇਜਰ ਡਾਕਟਰ ਸਾਹਿਬ ਨੂੰ ੧੫੦) ਰੁਪੱਯੇ ਰੋਜ਼ ਮਹਾਰਾਜਾ ਸਾਹਿਬ ਬੀਮਾਰੀ ਦੇ ਦਿਨਾਂ ਵਿੱਚ ਅਲਾਵਾ ਤਨਖਾਹ ਦੇ ਦੇਂਦੇ ਸਨ। ਏਥੇ ਬੜੇ ਗੌਰ ਨਾਲ ਇਲਾਜ ਹੁੰਦਾ ਹੈ ਅਤੇ ਸਭ ਤਰ੍ਹਾਂ ਦੀ ਦਵਾਈ ਮਿਲਦੀ ਹੈ ਖਾਸ ਕਰ ਹੇਠ ਲਿਖੀਆਂ ਦਵਾਈਆਂ ਬੜੀਆਂ ਅਜ਼ਮਾਈਆਂ ਹੋਈਆਂ ਹਨ॥

੧–ਮਮੀਰੇ ਕਾ ਸੁਰਮਾਂ ਕਰਰਾਲੀ ਦੀ ਸੁਰਮਾਂ ਅਸਲ ਮਮੀਰੇ ਅਤੇ ਹੋਰ ਬੂਟੀਆਂ ਤੋਂ ਤੈਯਾਰ ਕੀਤਾ ਹੈ; ਧੁੰਧ ਗੁਬਾਰੀ, ਪਾਨੀ, ਲਾਲੀ ਅਤੇ ਮੋਤੀਆ ਬਿੰਦ ਦੇ ਵਾਸਤੇ ਅਕਸੀਰ ਹੈ। ਅਸੀ ਹਰ ਇੱਕ ਡਾਕਟਰ ਅਤੇ ਹਕੀਮ ਨਾਲ ਸ਼ਰਤ ਲਗਾਕੇ ਸਾਬਤ ਕਰ ਸਕਦੇ ਹਾਂ ਕਿ ਮੋਤੀਯਾ ਚੀਰਨ ਨਾਲੋਂ ਸਾਡੇ ਸੁਰਮਾ ਲੱਖ ਦਰਜੇ ਮੁਫੀਦ ਹੈ। ਅਮਰੀਕੇ ਦੇ ਮਸ਼ਹੂਰ ਡਾਕਟਰ ਸਾਡੀ ਤਾਈਦ ਕਰਦੇ ਹਨ। ਮੁੱਖ ਫੀ ਤੋਲਾ ੩)

੨–ਗੋਲੀਆਂ ਤਾਕਤ ਸਿਰ ਦਰਦੀ ਕਮ ਜ਼ੋਰੀ ਹਾਫਜ਼ੇ ਨੂੰ ਵਧਾਵਨ ਵਾਸਤੇ ਖੂਨ ਦੀ ਸਫਾਈ, ਦਰਦ ਕਮਰ, ਦਰਦ ਜੋੜ,ਨਜ਼ਲਾ ਜ਼ੁਕਾਮ,ਕਮਜ਼ੋਰੀ ਮਿਹਦਾ ਵਾਸਤੇ ਅਕਸੀਰ ਹਨ ਬੁਖਾਰ ਯਾ ਹੋਰ ਬਿਮਾਰੀ ਦੇ ਪਿੱਛੋਂ ਜੋ ਕਮਜ਼ੋਰੀ ਹੁੰਦੀ ਹੈ ਫੌਰਨ ਦੂਰ ਹੋ ਜਾਂਦੀ ਹੈ ਕੀਮਤ ਦੋ ਦਜਨ ੩)

੩–ਗੋਲੀਆਂ ਬਵਾਸੀਰ ਅਤੇ ਮਲ੍ਹਮ ਇਸ ਦਵਾ ਨੂੰ ਇੱਕ ਦਿਨ ਵਰਤਨ ਨਾਲ ਜਲਨ ਅਤੇ ਲਹੂ ਆਦਿਕ ਤੋਂ ਆਰਾਮ ਹੋ ਜਾਂਦਾ ਹੈ ਤਿੰਨ ਦਿਨ ਵਿੱਚ ਪੂਰਾ ੨ ਆਰਾਮ ਹੋ ਜਾਂਦਾ ਹੈ ਸਭ ਕਿਸਮ ਦੀ ਬਵਾਸੀਰ ਵਾਸਤੇ ਮੁੱਖ ੨)

੪–ਤਪ ਤਿੱਲੀ ਦੀ ਦਵਾ–ਇੱਕ ਹਫਤੇ ਵਿਚ ਪੂਰੀ ਸਿਹਤ ਹੋ ਜਾਂਦੀ ਹੈ। ਕਈ ਨਾ ਉਮੈਦ ਬੀਮਾਰਾਂ ਪਰ ਬੜੀ ਮੁਫੀਦ ਹੋਈ ਹੈ, ਮੁੱਖ ੧)

੫–ਬਦਹਜ਼ਮੀ ਅਤੇ ਹਮੇਸ਼ਾਂ ਦੀ ਕਬਜ਼ ਵਾਸਤੇ ਦਵਾ ਅਮਰੀਕਾ ਦੇ ਇੱਕ ਡਾਕਟਰ ਨੇ ਨਿਕਾਲੀ ਹੈ, ਮੁੱਖ ੩)

੬–ਦਮੇਦੀਆਂ ਗੋਲੀਆਂ–ਪਰਾਨੇ ਤੇ ਪੁਰਾਨੇ ਦਮੇਂ ਨੂੰ ਭੀ ਇੱਕ ਹਫਤੇ ਵਿਚ ਪੂਰਾ ਅਰਾਮ ਅਤੇ ਸਾਹ ਨਾ ਆਉਂਦਾ ਹੋਵੇ ਇਕ ਗੋਲੀ ਨਾਲ ਆ ਜਾਂਦਾ ਹੈ ਬੀਮਾਰ ਭਾਵੇਂ ਤੜਫਦਾ ਹੋਵੇ ਚੰਗਾ ਭਲਾ ਹੋ ਜਾਂਦਾ ਹੈ ਇੱਕ ਹਫਤੇ ਦੀਆਂ ਗੋਲੀਆਂ ਮੁੱਖ .... ੪)

੭–ਸੱਤ ਨਿੰਮ ਅਰਥਾਤ ਨਿੰਮ ਦਾ ਜੌਹਰ ਬੜੀ ਕੋਸ਼ਸ਼ ਨਾਲ ਤਿਆਰ ਕੀਤਾ ਹੈ ਖੂਨ ਦੀ ਸਫਾਈ ਖਾਰਸ਼ ਫੋੜਾ ਫਿਨਸੀ ਸਭ ਕਿਸਮ ਦੇ ਬੁਖਾਰ ਵਾਸਤੇ ਅਕਸੀਰ ਹੈ ਮੁੱਖ ਇੱਕ ਸ਼ੀਸ਼ੀ ੩)

੮–ਰੋਗਨ ਕੰਨ–ਕੰਨ ਵਿੱਚ ਭਾਵੇਂ ਦਰਦ ਹੋਵੇ ਯਾ ਪਾਕ ਜਾਰੀ ਹੋਵੇ ਯਾ ਤਰ੍ਹਾਂ ੨ ਦੀਆਂ ਅਵਾਜ਼ਾਂ ਆਂਵਦੀਆਂ ਹੋਣ ਯਾ ਬੋਲਾ ਹੋਵੇ ਇਸ ਤੇਲ ਦੇ ਡਾਲਨ ਨਾਲ ਪੂਰਾ ੨ ਆਰਾਮ ਹੋ ਜਾਂਦਾ ਹੈ ਇੱਕ ਹਫਤੇ ਵਾਸਤੇ ਮੁੱਖ ੨)

੯–ਦਾਦ ਯਾ ਧੱਦਰ ਅਤੇ ਖਾਰਸ਼ਦੀ ਦਵਾ ਸਰਫ ਦੋ ਦਵਾ ਲਾਵਨ ਨਾਲ ਦਾਦ ਹਟ ਜਾਂਦੀ ਹੈ ਇੱਕ ਹਫਤੇ ਵਾਸਤੇ ਮੁੱਖ ੧)

੧੦–ਹਜੀਰਾਂ ਦਾ ਰੋਗਨ–ਇਸ ਰੋਗਨ ਦੇ ਖਾਨ ਨਾਲ ਏਕ ਹਫਤੇ ਵਿਚ ਹਜੀਰਾਂ ਕਾਫ਼ੂਰ ਹੋ ਜਾਂਦੀਆਂ ਹਨ ਅਤੇ ਦੋ ਹਫਤੇ ਦੇ ਵਰਤਨ ਨਾਲ ਫੇਰ ਕਦੇ ਨਹੀਂ ਹੋ ਸਕਦੀਆਂ ਕਈ ਬਾਰ ਅਜ਼ਮਾਈਆਂ ਹਨ ਮੁੱਖ ੫)

੧੧–ਦਵਾ ਸਭ ਤਰ੍ਹਾਂ ਦੇ ਤਾਪ–ਸਿਲ ਤਪਦਿਕ ਵਾਲਵੱਡੇ ਕਰਨ ਦਾ ਤੇਲ, ਖਾਂਸੀ, ਅਤੇ ਨਜ਼ਲੇ ਦੀ ਦਵਾ, ਸਿਰ ਦਰਦ, ਹੈਜ਼ੇ ਅਤੇ ਸੂਲਦੀ ਦਵਾ ਮੁੱਖ ਹਰ ਇੱਕ ਦਾ ੨)

ਸ੍ਰੀ ਹਜ਼ੂਰ ਮਹਾਰਾਜਾ ਵਾਲੀਏ ਰਯਾਸਤ ਮੁਰਸਾਨ ਲਿਖਦੇ ਹਨ:–"ਹਮ ਡਾਕਟਰ ਕੇਸਰ ਸਿੰਘ ਐਮ.ਏ.,ਐਮ. ਡੀ. ਕੋ ਜ਼ਾਤੀ ਵਾਕਫੀਯਤ ਸੇ ਜਾਨਤੇ ਹੈਂ ਕਿ ਯੇਹ ਹੁਸ਼ਯਾਰ ਮਿਹਨਤੀ ਵਾ ਨੇਕ ਚਲਨ ਹੈ, ਇਸਕਾ ਅਲਾਜ ਜ਼ੂਦ ਅਸਰ ਵਾ ਫਾਇਦਾ ਮੰਦ ਹੈ, ਔਰ ਇਸਕੀ ਤਸਖੀਸ ਕਾਬਲ ਤਾਰੀਫ਼ ਹੈ,ਹਮਨੇ ਇਸਕੋ ਮਹਾਰਾਜਾ ਫਰੀਦ ਕੋਟ ਕਾ ਅਲਾਜ ਕਰਤੇ ਦੇਖਾ ਔਰ ਅਪਨਾ ਭੀ ਅਲਾਜ ਕਰਾਯਾ,...ਇਸਕਾ ਅਲਾਜ ਬਹੁਤ ਸਾਦਾ ਵਾ ਮੁਖਤਸਰ ਤਰੀਕੇ ਪਰ"॥

ਸ੍ਰੀ ਹਜ਼ੂਰ ਕੰਵਰ ਸਾਹਿਬ ਬਹਾਦੁਰ ਵਾਲੀਏ ਰਯਾਸਤ ਫ਼ਰੀਦਕੋਟ ਲਿਖਦੇ ਹਨ:–

ਡਾਕਟਰ ਕੇਸਰ ਸਿੰਘ ਹੁਸ਼ਯਾਰ ਔਰ ਲਾਯਕ ਆਦਮੀ ਹੈ"॥

ਜਨਾਬ ਸੋਢੀ ਇੰਦਰ ਸਿੰਘ ਸਾਹਿਬ ਆਨਰੇਰੀ ਮਜਿਸਟਰੇਟ ਵਾ ਸਿਵਲ ਜੱਜ ਵਾ ਪ੍ਰੈਜ਼ੀਡੈਂਟ ਲੋਕਲ ਬੋਰਡ ਫ਼ੀਰੋਜ਼ਪੁਰ ਲਿਖਦੇ ਹਨ:–

"ਡਾਕਟਰ ਕੇਸਰ ਸਿੰਘ ਜੀ ਕਾ ਅਲਾਜ ਮੁਜੱਰਬ ਵਾ ਬਾਤਰੀਕਾ ਹੈ, ਇਨਕੀ ਈਜਾਦ ਕਰਦਾ ਦਵਾਯਾਂ ਬਹੁਤ ਹੀ ਮੁਫੀਦ ਹੈਂ ਖਾਸ ਕਰ ਸੁਰਮਾਂ ਵਾ ਬਵਾਸੀਰ ਕੀ ਦਵਾ ਅਕਸੀਰ ਹੈ॥"

ਹੋਰ ਬੀਮਾਰੀਆਂ ਦਾ ਅਲਾਜ ਘਰ ਬੈਠੇ ਪੂਰਾ ੨ ਹਾਲ ਮਾਲੂਮ ਹੋਕੇ ਕੀਤਾ ਜਾ ਸੱਕਦਾ ਹੈ ਮਾਲੂਲ ਡਾਕ ਵਗੈਰਾ ਖਰੀਦਾਰ ਦੇ ਜ਼ਿੰਮੇਂ॥

ਜੋ ਡਾਕਟਰ ਹਕੀਮ ਯਾ ਵੈਦ ਇਨ੍ਹਾਂ ਦਵਾਈਆਂ ਨਾਲੋਂ ਚੰਗੀ ਦਵਾ ਨਕਾਲ ਸੱਕੇ ਸੌ ਸੌ ਰੁਪੱਯਾ ਇਨਾਮ ਪਾਵੇਗਾ॥

ਸਭ ਚਿੱਠੀ ਪੱਤ੍ਰ ਇਸ ਪਤੇ ਪਰ ਹੋਵੇ–
ਡਾਕਟਰ **ਕੇਸਰ ਸਿੰਘ** ਐਮ. ਏ., ਐਮ. ਡੀ
ਫ਼ਿਰੋਜ਼ਪੁਰ ਸ਼ਹਿਰ

—

## ਰੇਲਵੇ ਘੜੀਆਂ

| | | |
|---|---|---|
| ਦੂਜਾ ਖਾਸਵ, ਗਾਰੰਟੀ ੨੦ ਸਾਲ, ਕੀਮਤ | | ੨੬) |
| ੧ | ੧੯ | ੨੦) |
| ੨ | ੧੫ | ੧੬॥) |
| ੩ | ੧੦ | ੧੪) |
| ੪ | ੭ | ੧੨॥) |
| ੫ | ੫ | ੧੦॥) |
| ਦੂਜਾ ੧ ਜਨੇਵਾ | ੪ | ੬) |
| ੨ | ੩ | ੫) |

ਏਹ ਘੜੀਆਂ ਖੂਬਸੂਰਤ ਤੇ ਮਜ਼ਬੂਤ ਹਨ ਜਰਮਨ ਸਿਲਵਰ ਦੇ ਕੇਸ ਖੁਲ੍ਹਾ ਮੂੰਹ ਸਾਥ ਚਾਬੀ, ਐਸੀਆਂ ਚੰਗੀਆਂ ਤੇ ਸਸਤੀਆਂ ਕਿਤੋਂ ਹੱਥ ਨਹੀਂ ਆਉਣਗੀਆਂ॥

ਆਪ ਦਾ ਦਾਸ
ਕਰਮਸਿੰਘ ਮਾਸਟਰ ਆਰਟ ਸਕੂਲ,
ਟਰੇਨਿੰਗ ਕਾਲਜ,ਸਿੰਧ ਹੈਦਰਾਬਾਦ,

## ੩) ਵਿੱਚ ਅੰਗ੍ਰੇਜ਼ੀ ਸਿਖ ਲਵੋ

ਮੈਂ ਉਨ੍ਹਾਂ ਸੱਜਨਾਂ ਲਈ ਜੋ ਚਾਹੁੰਦੇ ਹਨ ਕਿ ਰਾਜ ਭਾਖਾ ਅੰਗ੍ਰੇਜ਼ੀ ਨੂੰ ਸਿਖਕੇ ਇਸਥੀਂ ਨਾਨਾ ਪ੍ਰਕਾਰ ਦੇ ਲਾਭ ਉਠਾਈਏ ਪੰਜ ਪੁਸਤਕਾਂ ਬਨਾਈਆਂ ਹਨ, ਪਹਿਲੀ, ਦੂਜੀ, ਤੀਜੀ ਅਤੇ ਅੰਗਲੋ ਗੁਰਮੁਖੀ ਡਿਕਸ਼ਨਰੀ ਅਤੇ ਅੰਗ੍ਰੇਜ਼ੀ ਗੁਰਮੁਖੀ ਬੋਲ ਚਾਲ ਇਨ੍ਹਾਂ ਵਿੱਚੋਂ ਤਿੰਨ ਤਿਆਰ ਹੋ ਗਈਆਂ ਹਨ, ਤੇ ਦੋ ਛਪ ਰਹੀਆਂ ਹਨ, ਇਹ ਤਿੰਨ ਪਹਿਲੀ, ਦੂਜੀ ਤੇ ਡਿਕਸ਼ਨਰੀ ਹਨ, ਇਨ੍ਹਾਂ ਦਾ ਮੁੱਲ ਪਹਿਲੀ ਦਾ ।), ਦੂਜੀਦਾ ।=), ਡਿਕਸ਼ਨਰੀ ਦੇ ੨) ਰੁਪੱਯੇ ਬਾਕੀ ਦੋਹਾਂ ਦਾ ਮੁੱਲ ੧) ਰੁਪੱਯਾ ਹੈ ਜੋ ਸੱਜਨ ਇਹ ਸਾਰੀਆਂ ਅਕੱਠੀਆਂ ਲੈਨਗੇ ਉਨ੍ਹਾਂਥੀਂ ੩) ਰੁਪੱਯੇ ਕੇਵਲ ਲੀਤੇ ਜਾਨਗੇ ਤੇ ਇਹ ਦੋਵੇਂ ਪੋਥੀਆਂ ਉਨ੍ਹਾਂ ਨੂੰ ਪਿੱਛੋਂ ਭੇਜੀਆਂ ਜਾਨ ਗੀਆਂ। ਮੈਂ ਦਾਵੇ ਨਾਲ ਆਖਦਾ ਹਾਂ ਕਿ ਜੋ ਕੋਈ ਮੇਰੀਆਂ ਇਨ੍ਹਾਂ ਪੁਸਤਕਾਂ ਨੂੰ ਮੇਰੇ ਦੱਸੇ ਮੂਜਬ ਪੜ੍ਹੇਗਾ ਓਹ ਇੱਕ ਸਾਲ ਵਿੱਚ ਕੰਮ ਚਲਾਉਨ ਵਾਲੀ ਅੰਗ੍ਰੇਜ਼ੀ ਸਿਖ ਲਏਗਾ, ਅਤੇ ਬਹੁਤ ਸਾਰਿਆਂ ਨੇ ਸਿੱਖੀ ਵੀ ਹੈ

ਪ੍ਰਾਣ ਸੰਗਲੀ—ਸ੍ਰੀ ਮੁਖਵਾਕ ॥ ਆਦਿ ਪਾਤਸ਼ਾਹੀ, ਹੁਣੇ ਛਪੀ ਹੈ ਮੋਖ ੧) ਰੁਪੱਯਾ॥

ਇਸਤ੍ਰੀ ਰਤਨ—ਇਸ ਪੁਸਤਕ ਵਿੱਚ ਓਹ ਗੱਲਾਂ ਲਿਖੀਆਂ ਹਨ ਜੋ ਇੱਕ ਗਰਭ ਵਤੀ ਇਸਤ੍ਰੀ ਨੂੰ ਗਰਭ ਦੇ ਸਮਯ ਤੋਂ ਲੈ ਬੱਚੇ ਦੇ ਦੁੱਧ ਛੱਡਨ ਤਕ ਲੋੜੀ ਦੀਆਂ ਹਨ ਬੱਚਿਆਂ ਨੂੰ ਜੋ ਰੋਗ ਹੁੰਦੇ ਹਨ ਉਨ੍ਹਾਂ ਦੇ ਸੌਖੇ ੨ ਇਲਾਜ ਦੱਸੇ ਹਨ, ਗਲ ਕਾਹਦੀ ਇਹ ਪੁਸਤਕ ਲੱਖਾਂ ਦਾ ਬਚਾਓ ਕਰਕੇ ਸੁਖ ਦੇਨ ਦਾ ਮੂਲ ਕ੍ਰਾਰਣ ਹੈ—ਮੋਖ ॥)

ਵਾਲ ਉਗਾਉਣ ਲਈ ਤੇਲ—ਜਿੱਥੇ ਵਾਲ ਨਾ ਆਉਂਦੇ ਹੋਨ ਇਹ ਤੇਲ ਮਲੋ, ੨ ਦਿਨਾਂ ਮੇਂ ਆ ਜਾਨਗੇ ਮੋਖ ੨) ਰੁਪਯੇ ਸ਼ੀਸ਼ੀ ਦਾ ਮਹਸੂਲ ਡਾਕ ਸਭ ਦਾ ਵੱਖਰਾ ॥

## ਦੋ ਰੁਪਏ ਦੀ ਪੁਸਤਕਾਂ ਮੁਫਤ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਸੰਖੇਪ ਜੀਵਨ ਵਰਤਾਂਤ ਅਸਾਂ ਨੇ ਹੁਨ ਹੀ ਛਾਪਿਆ ਹੈ ਇਹ ਅਤਿ ਉੱਤਮ ਹੈ ਅਰ ਖਾਲਸਾ ਜੀ ਦੀ ਸੇਵਾ ਵਿੱਚ ਮੁਫਤ ਭੇਟਾ ਕਰਨੇ ਦੇ ਯੋਗ ਹੈ। ਅਸੀ ਜੋ ਸੱਜਨ ੨੦੦ ਪੁਸਤਕਾ ਖਰੀਦਨਗੇ ਇੱਕ ਤਾਂ ਉਹਨਾਂ ਦੇ ਨਾਉਂ ਪੋਥੀ ਦੇ ਸਰਵਰਕ ਉੱਤੇ ਛਾਪ ਦਿੱਤੇ ਜਾਨਗੇ ਤੇ ਦੂਜੇ ਤਵਾਰੀਖ ਖਾਲਸਾ ਦੇ ਹਿੱਸੇ, ਗੁਰਮਤ ਪ੍ਰਭਾਕਰ, ਦੁਰਗਾ ਪ੍ਰਬੋਧ ਆਦਿ ਦੋ ਰੁਪਏ ਦੇ ਮੋਖ ਦੀ ਪੁਸਤਕਾਂ ਮੁਫਤ ਦਿੱਤੀਆਂ ਜਾਨਗੀਆਂ ਤੇ ਜੇਹੜੇ ਸਾਹਿਬ ੧੦੦ ਖਰੀਦਨ ਗੇ ਉਹਨਾਂ ਦਾ ਕੇਵਲ ਨਾਉਂ ਹੀ ਟਾਈਟਲ ਪੇਜ (ਸਰਵਰਕ) ਛਾਪ ਦਿੱਤਾ ਜਾਊ। ਪੋਥੀ ਦਾ ਮੋਖ -) ਹੈ

ਪਤਾ—ਸਾਲਿਗਰਾਮ
ਮਾਲਿਕ ਛਾਪਾਖਾਨਾ
ਅਰੋੜਬੰਸ ਲਾਹੌਰ

—~—

## ਮਮੀਰੇ ਕਾ ਸੁਰਮਾਂ

ਅਸਿਸ੍ਟੈਂਟ ਕੈਮੀਕਲ ਐਗਜ਼ੈਮਨੀਅਰ ਬਹਾਦਰ ਗਵਰਨਮਿੰਟ ਪੰਜਾਬ ਦਾ ਪਰੀਕਸ਼ ਕੀਤਾ ਹੋਇਆ ॥

ਵੱਡੇ ਵੱਡੇ ਅੰਗ੍ਰੇਜ਼ਾਂ, ਮੈਡੀਕਲ ਪਰੋਫੈਸਰਾਂ, ਮਸ਼ਹੂਰ ਡਾਕਟਰਾਂ, ਰਾਜਿਆਂ, ਨਵਾਬਾਂ ਤੇ ਵਲੈਤ ਦੇ ਪਸ ਕੀਤੇ ਹੋਏ ਅੰਗ੍ਰੇਜ਼ ਡਾਕਟਰਾਂ ਨੇ ਵਰਤਨ ਥੀਂ ਪਿੱਛੋਂ ਇਸ ਸੁਰਮੇਂ ਦਾ ਸੱਚਾ ਪਨ ਮੰਨਯਾ ਹੈ ਤੇ ਆਖਯਾ ਹੈ ਕਿ ਹੇਠਾਂ ਲਿਖੀਆਂ ਹੋਈਆਂ ਅੱਖਾਂ ਦੇ ਰੋਗਾਂ ਲਈ ਇਹ ਸੁਰਮਾ ਜਾਦੂ ਦਾ ਕੰਮ ਦੇਂਦਾ ਹੈ। ਜੋਤ ਦਾ ਘਟਨਾ, ਅੰਧਰਾਤਾ, ਧੁੰਦ, ਜਾਲਾ, ਪੜਵਾਲ ਗੁਬਾਰ, ਫੋਲਾ ਸੁਬਲ, ਲਾਲੀ ਕੱਚਾ ਮੋਤੀਆਬਿੰਦ, ਨਾਖੂਨ ਪਾਣੀ ਵਗਨਾ, ਖੁਰਕ ਆਦਿਕ ਵੱਡੇ ਹਕੀਮ ਤੇ ਵੱਡੇ ਡਾਕਟਰ ਅੱਖਾਂ ਦੇ ਰੋਗੀ ਨੂੰ ਜੋ ਓਹਨ੍ਹਾਂ ਦੇ ਪਾਸ ਆਵੇ ਆਪਣੀ ਦਵਾ ਦੀ ਥਾਂ ਇਹ ਸੁਰਮਾ ਦੇਂਦੇ ਹਨ। ਇਸ ਸੁਰਮੇਂ ਦੇ ਥੋੜੇ ਦਿਨਾ ਦੇ ਵਰਤਨ ਨਾਲ ਅੱਖਾਂ ਦੀ ਜੋਤ ਬਹੁਤ ਵਧ ਜਾਂਦੀ ਹੈ, ਤੇ ਐਨਕ ਦੀ ਅੱਖਾਂ ਅੱਗੇ ਲਾਵਨ ਦੀ ਕੋਈ ਲੋੜ ਨਹੀਂ ਰਹਿੰਦੀ। ਬੱਚੇ ਥੀਂ ਲੈਕੇ ਬੁੱਢੇ ਤੀਕ ਇਹ ਸੁਰਮਾਂ ਇੱਕੋ ਜਿੰਨਾਂ ਗੁਣ ਕਰਦਾ ਹੈ ਮੁੱਲ ਇੱਕ ਤੋਲੇ ਦਾ, ਜੋ ਇੱਕ ਬਰਸ ਲਈ ਬਹੁਤ ਹੈ ਦੋ ਰੁਪੱਯੇ ਹੈ ਤੇ ਮਮੀਰੇ ਦਾ ਚਿੱਟੇ ਸੁਰਮੇਂ ਦਾ ਮੁੱਲ ੩) ਤਿੰਨ ਰੁਪੱਯੇ ਇੱਕ ਤੋਲਾ ਖਾਲਸ ਮਮੀਰਾ ੨੦) ਰੁਪੱਯੇ ਖਰਚ ਡਾਕ ਦਾ ਗਾਹਕ ਦੇ ਜ਼ਿੰਮੇ ॥

—~—

## ਇਨ੍ਹਾਂ ਥੀਂ ਵਧਕੇ ਹੋਰ ਕੋਈ ਇਤ ਬਾਰੀ ਗੁਆਹੀ ਹੋ ਸਕਦੀ ਹੈ

੧—ਜਨਾਬ ਮਨ—ਤਸਲੀਮ ਨਿਯਾਜ਼ ਚੂੰਕਿ ਆਪ ਦਾ ਸੁਰਮਾਂ ਬਹੁਤ ਸੇ ਅੱਖ ਦੇ ਰੋਗੀਆਂ ਉੱਤੇ ਵਰਤਨ ਥੀਂ ਲਾਭ ਦਾਯਕ ਮਲੂਮ ਹੋਯਾ ਹੈ ਇਸ ਲਈ ਇੱਕ ਤੋਲਾ ਸੁਰਮੇਂ ਦੀ ਹੋਰ ਲੋੜ ਹੈ ਅਬ ਕੀਮਤ ਤਲਬ ਪਾਰਸਲ ਦੇ ਜ਼ਰੀਏ ਭੇਜਕੇ ਮਸ਼ਕੂਰ ਫਰਮਾਵੇਂ॥

ਡਾਕਟਰ ਵਲੀ ਅਹਮਦ ਸਿਵਲ ਸਰਜਨ ਸ਼ਫਾਖਾਨਾ ਪਾਦਸ਼ਾਹ ਅਲਾਕਾ ਹੈਦਰਾਬਾਦ ਦੱਖਨ।—੧੧ ਅਕਤੂਬਰ ੯੫

੨—ਮੈਂਨੇ ਮਮੀਰੇ ਦਾ ਸੁਰਮਾਂ ਜੋ ਕਿ ਮੱਯਾ ਸਿੰਘ ਆਹਲੂਵਾਲੀਏ ਨੇ ਤਿਆਰ ਕੀਤਾ ਹੈ ਓਹ ਰੋਗੀਆਂ ਉੱਤੇ ਜਿਨ੍ਹਾਂ ਦੀਆਂ ਅੱਖਾਂ ਬਹੁਤ ਕਮਜ਼ੋਰ ਤੇ ਬੀਮਾਰ ਸਨ ਲਗਾ ਕੇ ਦੇਖਯਾ ਲਾਭ ਪਾਯਾ। ਮੇਰੀ ਰਾਯ ਮੇਂ ਖਾਸ ਕਰ ਉਨ ਮਰੀਜ਼ੋਂ (ਰੋਗੀਯੋਂ) ਕੇ ਵਾਸਤੇ ਕਿ ਜਿਨ ਕੀ ਅਖੋਂ ਸੇ ਪਾਨੀ ਜਾਰੀ ਰਹਤਾ ਹੈ ਔਰ ਧੁੰਦ ਗੁਬਾਰ ਕਮਜ਼ੋਰ ਨਜ਼ਰ ਹੋ ਇਹ ਸੁਰਮਾ ਨਿਹਾਯਤ ਹੀ ਮੁਫੀਦ ਹੈ॥

ਡਾਕਟਰ ਬ੍ਰਿਜ ਲਾਲ ਘੋਸ਼ ਰਾਯ ਬਹਾਦੁਰ ਐਲ-ਐਮ-ਐਸ ਅਸਿਸਟੈਂਟ ਸਰਜਨ ਪ੍ਰੋਫੈਸਰ ਮੈਡੀਕਲ ਕਾਲਜ ਲਾਹੌਰ ॥—੧ ਜੂਨ ੧੮੯੬

## ਪੰਜ ਹਜ਼ਾਰ ਰੁਪੱਯੇ ਦਾ ਇਨਾਮ

ਜੋ ਕੋਈ ਸ਼ਖਸ ਮਮੀਰੇ ਦੇ ਸੁਰਮੇਂ ਦੀਆਂ ਸਨਦਾਂ ਵਿੱਚੋਂ ਜੋ ੧੨੦੦੦ ਬਾਰਾਂ ਹਜ਼ਾਰ ਦੇ ਲਗ ਭਗ ਹਨ ਇੱਕ ਸਨਦ ਭੀ ਬਨਾਉਟੀ ਸਾਬਤ ਕਰ ਦੇ ਤਾਂ ਉਸ ਨੂੰ ਪੰਜ ਹਜ਼ਾਰ ਰੁਪੱਯੇ ਦਿੱਤੇ ਜਾਨਗੇ ਜੋ ਲਾਹੌਰ ਦੇ ਅਲਾਇੰਸ ਬੈਂਕ ਵਿੱਚ ਇਸੇ ਮਤਲਬ ਲਈ ਮਾਰਚ ਦੇ ਮਹੀਨੇ ਸੰ: ੧੮੯੫ ਨੂੰ ਜਮਾ ਕੀਤੇ ਗਏ ਹਨ॥ ਵਗੈਰਾ ਪਤ

ਪ੍ਰੋਫੈਸਰ ਮਯਾ ਸਿੰਘ ਆਹਲੂਵਾਲੀਆ
ਬਟਾਲਾ, ਜ਼ਿਲਾ ਗੁਰਦਾਸਪੁਰ

—~—

ਖਾਲਸਾ ਪ੍ਰੈਸ ਚੂਨੀ ਮੰਡੀ ਲਾਹੌਰ ਮੇਂ ਭਾਈ ਦਿੱਤ ਸਿੰਘ ਜੀ ਗਯਾਨੀ ਐਡੀਟਰ ਦੀ ਆਗਯਾ ਨਾਲ ਭਾਈ ਮਯਾ ਸਿੰਘ ਮੈਨੇਜਰ ਦੇ ਪ੍ਰਬੰਧ ਸੇ ਛਪਾ